# ਮੌਤ ਦਾ ਰੇਗਿਸਤਾਨ



ਵਿਦੇਸ਼ ਗਏ ਪੰਜਾਬੀ ਨੌਜਵਾਨਾਂ ਦੀ
ਇੱਕ ਖ਼ੌਫ਼ਨਾਕ ਹੱਡ-ਬੀਤੀ



-ਚਰਨਜੀਤ ਸਿੰਘ ਸੁੱਜੋਂ

ਇਹ ਕਹਾਣੀ ਹੈ ਚਰਨਜੀਤ ਸਿੰਘ ਸੁੱਜੋਂ ਭਾਜੀ ਦੀ ਹੱਡਬੀਤੀ ....

ਜਿਹੜੀ ਉਹਨਾ ਇੱਕ ਕਿਤਾਬ ਰਾਹੀ ਸਾਰਿਆ ਸਾਹਮਣੇ ਲਿਆਦੀਂ ਸੀ...

ਤੇ ਅਸੀ ਹੁਣ ਫੇਸਬੁਕ ਰਾਹੀ ਤੁਹਾਡੇ ਤੱਕ ਲਿਆਉਣ ਦੀ ਕੋਸ਼ਿਸ਼ ਕੀਤੀ ਹੈ....

ਪੂਰਾ ਕਾਪੀ ਕਰਕੇ ਤਾਂ ਨੀ ਲਿਖ ਸਕਦੇ.... ਪਰ ਜਿਨਾ ਹੋ◌ੋ ਸਕਿਆ ਕਰਾਗੇਂ.....

ਸੋ ਕਹਾਣੀ ਇਥੋ ਸ਼ੁਰੂ ਹੁੰਦੀ ਹੈ..ਚਰਨਜੀਤ ਸਿੰਘ ਦੀ ਜੁਬਾਨੀ......

Editing #BSManpreet

ਇਹ ਘਟਨਾ ਹੈ ਤਾਂ ਕੁਝ ਕੁ ਸਾਲ ਪੁਰਾਣੀ ਆ, ਪਰ ਮੇਰੀ ਜਿੰਦਗੀ ਦੀ ਨਾ ਭੁੱਲਣਯੋਗ ਗਾਥਾ ਆ.ਜਦ ਨੋਜਵਾਨ ਦਾ ਬਾਹਰ ਵੱਲ ਰੁਝਾਨ ਵੇਖ ਕੇ ਅਤੇ ਬਾਹਰੋਂ ਆਏ ਨੌਜਵਾਨਾਂ ਦੀ ਐਸ਼ਪਰਸਤੀ ਵੇਖੀ ਤਾਂ, ਮੈ ਵੀ ਲਾਲਚ ਿਵੱਚ ਆ ਕੇ ਅਾਪਣੇ ਸ਼ਹਿਰ ਦੇ ਮਸ਼ਹੂਰ ਏਜੰਟ ਨੂੰ ਆਪਣਾ ਪਾਸਪੋਰਟ ਫੜਾ ਦਿੱਤਾ! ਏਜੰਟ ਨੇ ਵੀ ਬਿਨਾ ਕਿਸੇ ਰੁਕਾਵਟ ਕੁਝ ਹੀ ਦਿਨਾ ਿਵੱਚ ਸਪੇਨ ਭੇਜਣ ਦਾ ਵਾਦਾ ਕਰ ਦਿੱਤਾ.

8 ਅਗਸਤ 2004 ਨੂੰ ਅਸੀ ਅੱਠ ਨੌਜਵਾਨ ਦਿੱਲੀ ਏਅਰਪੋਰਟ ਤੇ ਕਰੀਬ ਇੱਕ ਕ ਵਜੇ ਪਹੁੰਚੇ। ਸਾਰਿਆਂ ਦੀ ਏਜੰਟ ਨਾਲ ਸਾਢੇ ਪੰਜ ਲੱਖ ਰੁਪਏ ਵਿੱਚ ਗੱਲ ਹੋਈ ਸੀ. ਤਿੰਨ ਲੱਖ ਏਜੰਟ ਨੇ ਪੇਸ਼ਗੀ ਵਜੋ ਲੈ ਲਿਆ. ਪੰਜਾਬ ਵਾਲੇ ਏਜੰਟ ਨੇ ਸਾਰੇ ਮੁੰਡੇ ਦਿੱਲੀ ਵਾਲੇ ਏਜੰਟ ਦੇ ਹਵਾਲੇ ਕਰ ਿਦੱਤੇ.

ਦਿੱਲੀ ਵਾਲੇ ਏਜੰਟ ਨੇ ਸਾਨੂੰ ਏਅਰਪੋਰਟ ਦੇ ਵੇਟਿੰਗ ਰੂਮ ਵਿੱਚ ਬਿਠਾ ਕੇ ਪਾਸਪੋਰਟ ਤੇ ਟਿਕਟਾਂ ਫੜਾ ਕੇ ਇਹ ਦੱਸ ਦਿੱਤਾ ਕੇ ਤੁਸੀ ਪਹਿਲਾ ਮਾਲੀ ਸ਼ਹਿਰ (ਅਫ਼ਰੀਕਾ ਮਹਾਦੀਪ ਦੇ ਇਕ ਦੇਸ) ਜਾਣਾ ਹੈ ਜਿਸਦੀ ਰਾਜਧਾਨੀ ਬੋਮਾਕੋ ਹੈ.

ਸਾਰੇ ਮੁੰਡੇ ਹੈਰਾਨ ਹੋ ਗਏ, ਪਰ ਕੋਈ ਕੁਝ ਬੋਲਿਆ ਨਹੀ. ਕਿਉਕੇ ਪੰਜਾਬ ਵਾਲੇ ਏਜੰਟ ਨੇ ਸਾਨੂੰ ਏਸ ਨਵੇ ਏਜੰਟ ਦੇ ਹੱਥ ਜੁ ਵੇਚ ਦਿੱਤਾ ਸੀ. ਪਰ ਫਿਰ ਸਾਡੇ ਵਿੱਚੋ ਇੱਕ ਇੰਦਰ ਜੀਤ ਮੁੰਡੇ ਨੇ ਹੋਸਲਾ ਜਿਹਾ ਕਰਕੇ ਪੁੱਛ ਹੀ ਲਿਆ" ਕੇ ਭਾਜੀ ਅਸੀ ਤਾਂ ਸਿੱਧਾ ਸਪੇਨ ਜਾਣਾ ਸੀ."

ਤਾਂ ਏਜੰਟ ਕਹਿੰਦਾ ਕੇ ਤੁਸੀ ਮਾਲੀ ਤੋ ਅੱਗੇ ਏ ਸੀ ਗੱਡੀਆ ਵਿੱਚ ਸਿੱਧਾ ਸਪੇਨ ਚਲੇ ਜਾਣਾ. ਕਿਉਕੇ ਉਥੇ ਸਾਡੀ ਮਿਲਟਰੀ ਵਾਲਿਆ ਨਾਲ ਫੁੱਲ ਸੈਟਿੰਗ ਹੋ ਚੁੱਕੀ ਆ ਬਾਰਡਰ ਤੇ....

ਇਹ ਸੁਣ ਕੇ ਸਾਰੇ ਚੁੱਪ ਕਰ ਗਏ!!!

ਏਜੰਟ ਨੇ ਨਾਲ ਸਾਨੂੰ ਚਾਰ ਪੰਜ ਸਮਾਨ ਦੇ ਬੈਗ ਫੜਾ ਦਿੱਤੇ , ਕਹਿੰਦਾ ਇਹ ਤੁਸੀ ਨਾਲ ਲੈ ਕੇ ਜਾਣੇ ਆ..

ਇਹਨਾ ਬੈਗਾਂ ਵਿਚ ਆਟਾ ਦਾਲ ਤੇ ਮਸਾਲੇ ਸੀ. ਸਾਨੂੰ ਸਮਝ ਨਹੀ ਆ ਰਹੀ ਸੀ ਕੇ ਇਹ ਅਸੀ ਨਾਲ ਕੀ ਕਰਨੇ. ਪਰ ਫਿਰ ਸੋਚਿਆ ਸ਼ਾਇਦ ਕਿਸੇ ਨੇ ਮੰਗਵਾਏ ਹੋਣਗੇ. ਕੀ ਪਤਾ ਸਪੇਨ ਇਹ ਸਮਾਨ ਨਾ ਮਿਲਦਾ ਹੋਵੇਗਾ.

ਅਸੀ ਇੱਕ ਵਜੇ ਏਅਰਪੋਰਟ ਦੇ ਅੰਦਰ ਚਲੇ ਗਏ. ਜਦੋ ਅਸੀ ਸਮਾਨ ਦਾ ਭਾਰ ਕਰਵਾ ਕੇ ਬੋਰਡਿੰਗ ਕਰਵਾਉਣ ਲੱਗੇ ਤਾਂ, ਇੱਕ ਲੇਡੀਜ ਇਮੀਗਰੇਸ਼ਨ ਅਫ਼ਸਰ ਨੇ ਸਾਨੂੰ ਪੁਛਿਆ "ਬੇਟੇ ਕਿੱਥੇ ਜਾ ਰਹੇ ਜੇ" ਅਸੀ ਕਿਹਾ ਜੀ ਮਾਲੀ ਸ਼ਹਿਰ ਚੱਲੇ ਆ. ਤਾਂ ਉਸਨੇ ਕਿਹਾ ਬੇਟਾ ਜੀ ਮਾਲੀ ਸ਼ਹਿਰ ਜਾਦੇਂ ਸਾਰੇ ਜਹਾਜ ਵਿੱਚ ਆ, ਪਰ ਵਾਪਿਸ ਸਾਰੇ ਬਕਸੇ ਵਿਚ ਹੀ ਆਉਦੇ ਹਨ. ਮਾਲੀ ਤੋ ਲਾਸ਼ ਲਿਆਉਣ ਦਾ ਵੀ ਦੋ ਤਿੰਨ ਲੱਖ ਰੁਪਇਆ ਲਗਦਾ . ਅਜੇ ਕੱਲ ਹੀ ਇਕ ਲਾਸ਼ ਆਈ ਆ॥ ਅਜੇ ਵੀ ਮੁੜ ਜਾਉ ਟਾਇਮ ਹੈਗਾ ਆ..

ਅਸੀ ਪਹਿਲਾ ਤਾ ਘਬਰਾ ਗਏ, ਪਰ ਫਿਰ ਸੋਚਿਆ ਏਵੇ ਡਰਾਈ ਜਾਦੀਂ ਆਂ. ਅਸੀ ਤਾਂ ਅੱਗੋ ਏ ਸੀ ਵਾਲੀਆ ਬੱਸਾ ਵਿੱਚ ਬੈਠ ਕੇ ਸਪੇਨ ਪਹੁੰਚ ਜਾਣਾ....

ਸੋ ਜੀ ਬਾਬੇ ਦਾ ਨਾਮ ਲੈ ਕੇ ਅਸੀ ਜ ਹਾਜ ਫੜ ਲਿਆ... ਮਾਲੀ ਸ਼ਹਿਰ ਵੱਲ....

ਜਦ ਮਾਲੀ ਸ਼ਹਿਰ ਦੇ ਏਅਰਪੋਰਟ ਤੇ ਪਹੁੰਚੇ ਤਾਂ ਏਅਰਪੋਰਟ ਦੀ ਹਾਲਤ ਇੰਨੀ ਕੁ ਜਿਆਦਾ ਖਸਤੀ ਸੀ ਕੇ, ਏਦਾ ਲੱਗ ਰਿਹਾ ਸੀ ਜਿਵੇ ਅਸੀ ਬੰਗੇ ਸ਼ਹਰ ਦੇ ਬੱਸ ਅੱਡੇ ਤੇ ਘੁੰਮ ਰਹੇ ਹੋਈਏ...

ਏਅਰਪੋਰਟ ਤੋ ਬਾਹਰ ਸਾਨੂੰ ਇੱਕ ਪੰਜਾਬੀ ਏਜੰਟ ਰਾਜੇਸ਼ ਤੇ ਇੱਕ ਮੁਸਲਮਾਨ ਖਾਨ ਲੈਣ ਆਏ ਹੋਏ ਸੀ... ਜਦ ਅਸੀ ਬੈਲਟ ਤੋ ਆਪਣਾ ਸਮਾਨ ਚੱਕਣ ਲੱਗੇ ਤਾਂ ਵੇਖਿਆ ਸਾਡਾ ਇੱਕ ਬੈਗ ਚੋਰੀ ਹੋ ਚੁਕਿਆ ਸੀ..... ਫੇਰ ਪਤਾ ਲੱਗਾ ਕੇ ਇਸ ਏਅਰਪੋਰਟ ਤੇ ਚੋਰੀ ਆਮ ਹੀ ਗੱਲ ਆ......

ਤੇ ਇਥੋ ਦੇ ਅਫ਼ਸਰ ਵੀ ਥੋੜੇ ਜਿਹੇ ਪੈਸੇ ਵਿਚ ਵਿਕ ਜਾਦੇਂ ਨੇ.....

# PART - 2

ਹੁਣ ਏਜੰਟ ਸਾਨੂੰ ਏਅਰਪੋਰਟ ਤੋ ਕੱਢ ਕੇ ਸਿੱਧਾ ਇੱਕ ਘਰ ਵਿੱਚ ਲੈ ਗਏ ਤੇ ਸਾਡੇ ਸਾਰੇ ਡਾਲਰ ਸਾਡੇ ਕੋਲੋ ਲੈ ਲਏ. ਤੇ ਸਾਨੂੰ ਅੱਠਾਂ ਜਣਿਆ ਨੂੰ ਚਟਾਈ ਤੇ ਬਿਠਾ ਕੇ ਹਦਾਇਤ ਦਿੱਤੀ ਕੇ ..
" ਤੁਸੀ ਇਸ ਕਮਰੇ ਵਿੱਚੋ ਬਾਹਰ ਨਹੀ ਜਾਣਾ. ਤੁਸੀ ਦਿਨ ਿਵਚ ਸਿਰਫ ਇਕ ਵਾਰ ਦੋ-ਦੋ ਰੋਟੀਆਂ ਖਾਣੀਆ ਤੇ ਰਾਤ ਨੂੰ ਚੌਲ ਹੀ ਖਾਣੇ ਆ. ਸਤਾਈ ਮੁੰਡਿਆ ਦੇ ਦੋ ਹੋਰ ਗਰੁੱਪ ਆਉਣੇ ਨੇ ਤੇ ਸ਼ਾਇਦ ਤਹਾਨੂੰ ਇੱਕ ਮਹੀਨਾ ਹੋਰ ਰਹਿਣਾ ਪਵੇ....!!!!
ਅਸੀ ਇੱਕ ਦੂਜੇ ਦੇ ਮੂੰਹ ਵੱਲ ਵੇਖਿਆ, ਪਰ ਹਦਾਇਤ ਮੰਨਣ ਤੋ ਇਲਾਵਾ ਸਾਡੇ ਕੋਲ ਹੋਰ ਕੋਈ ਰਾਹ ਵੀ ਨਹੀ ਸੀ.. ਉਹਨਾ ਨੇ ਸਾਨੂੰ ਇੱਕ ਫੋਨ ਦਿੱਤਾ ਤੇ ਬੜੀ ਸਖਤੀ ਨਾਲ ਕਿਹਾ ਕੇ " ਜੇ ਤੁਹਾਡੇ ਘਰੋ ਕੋਈ ਵੀ ਫੋਨ ਆਵੇ ਤਾਂ ਤੁਸੀ ਕਹਿਣਾ... ਅਸੀ ਬੜੇ ਨਜਾਰੇ ਨਾਲ ਹੋਟਲ ਿਵੱਚ ਰਹਿ ਰਹੇ ਆ.. ਸਾਨੂੰ ਕਿਸੇ ਚੀਜ ਦੀ ਕਮੀ ਨਹੀ... ਜੇ ਕਿਸੇ ਨੇ ਸੱਚ ਦੱਿਸਆ ਤਾਂ ਉਹ ਸਪੇਨ ਦੀ ਜਗਾ ਸਿੱਧਾ ਇੰਡੀਆ ਘਰ ਹੀ ਜਾਊ...""""
ਇੰਨੀ ਗੱਲ ਸੁਣਦੇ ਹੀ ਸਾਰੇ ਮੁੰਡੇ ਰੋਣ ਲੱਗ ਪਏ, ਕਿਉਕੇ ਸਾਨੂੰ ਹੁਣ ਅਸਲੀਅਤ ਦਾ ਪਤਾ ਲੱਗ ਰਿਹਾ ਸੀ. ਪਰ ਉਹਨਾ ਨੂੰ

ਕਾਹਦੀ ਪਰਵਾਹ ਸੀ. ਪਰ ਉਹਨਾ ਵਿੱਚੋ ਇੱਕ ਨੇ ਹੌਂਸਲਾ ਦਿੱਤਾ ਕੇ ਤੁਸੀ ਸਪੇਨ ਜਰੂਰ ਜਾਵੋਗੇ.....
ਥੋੜੇ ਹੀ ਦਿਨਾ ਵਿੱਚ ਵੇਖਦਿਆ ਹੀ ਹੋਰ ਮੁੰਡੇ ਆ ਗਏ. ਇਸ ਘਰ ਵਿਚ ਤਿੰਨ ਕਮਰੇ ਸੀ. ਤਿੰਨਾ ਵਿਚ ਬਾਰਾਂ ਬਾਰਾਂ ਮੁੰਿਡਆ ਨੂੰ ਤਾੜ ਦਿੱਤਾ.
ਇਹ ਮਕਾਨ ਕੀ ਸੀ, ਨਿਰਾ ਕੈਦਖਾਨਾ. ਨਾ ਕੋਈ ਖਿੜਕੀ, ਨਾ ਕੋਈ ਹਵਾ ਲਈ ਜਾਲੀ. ਰਾਤ ਨੂੰ ਮੱਛਰ ਇੰਨਾ ਹੁੰਦਾ ਸੀ, ਕੇ ਕੋਈ ਸੌਂ ਵੀ ਨਹੀ ਸਕਦਾ... ਥੌੜੇ ਦਿਨਾ ਬਾਦ ਤਿੰਨ ਚਾਰ ਮੁੰਡੇ ਬਿਮਾਰ ਹੋ ਗਏ॥ ਸੋਲਾਂ ਸਤਾਰਾਂ ਸਾਲ ਦੀ ਉਮਰ ਦੇ ਕਰੀਬ ਛੇ ਸੱਤ ਮੁੰਡੇ ਡਾਡਾਂ ਮਾਰ ਮਾਰ ਕੇ ਰੌਂਦੇ ਸੀ, ਤੇ ਕਹਿੰਦੇ ਸੀ " ਹਏ ਅਸੀ ਤਾਂ ਰੋਜ ਦਿਹਾੜੀ ਵਿਚ ਚਾਰ ਚਾਰ ਵਾਰ ਰੋਟੀ ਖਾਦੇ ਤੇ ਕੋਕ ਪੀਦੇਂ ਸੀ...
ਪਰ ਹੁਣ ਸਿਰਫ ਦਿਨ ਵਿਚ ਇਕ ਰੋਟੀ ਨਾਲ ਗੁਜਾਰਾ ਕਰ ਰਹੇ.. ਹੁਣ ਸਾਡੇ ਇਹਨਾ ਹਾਲਾਤਾਂ ਨੇ ਸਾਨੂੰ ਧਰਮ ਵੱਲ ਜੋੜ ਦਿੱਤਾ. ਅਸੀ ਸਾਰੇ ਪਾਠ ਕਰਨ ਲੱਗ ਪਏ ਤੇ ਰੱਬ ਦਾ ਨਾਮ ਧਿਆਉਣ ਲੱਗ ਪਏ.... ਮੈਂ ਤਾ ਪੰਜਾਬ ਤੋ ਹੀ ਨਿਤਨੇਮ ਤੇ ਸੁਖਮਨੀ ਸਾਹਿਬ ਦੇ ਗੁਟਕਾ ਸਾਹਿਬ ਲੈ ਕੇ ਗਿਆ ਸੀ..
ਇੱਥੇ ਅਸੀ ਇਕ ਮਹੀਨਾ ਦੋ ਰੋਟੀਆ ਤੇ ਚੌਲਾਂ ਨਾਲ ਕੱਟਿਆ...! ਫਿਰ ਨੌਂ ਸਤੰਬਰ ਨੂੰ ਸਾਨੂੰ ਏਜੰਟ ਨੇ ਕਿਹਾ- ਕੱਲ ਤਹਾਨੂੰ ਬਮਾਕੋ ਤੋ ਗਾਓ ਸ਼ਹਿਰ ਦੇ ਬਾਰਡਰ ਤੇ ਲੈ ਕੇ ਜਾਣਾ. ਸਾਰੇ ਮੁੰਡੇ ਆਪਣੇ ਸਮਾਨ ਤਿਆਰ ਕਰ ਲਵੋ. ਤਿੰਨ ਮੁੰਡਿਆ ਕੋਲ ਇੱਕ ਬੈਗ ਹੋਣਾ ਚਾਹੀਦੇ,ਤੇ ਇੱਕ ਇੱਕ ਪਾਣੀ ਦੀ ਬੋਤਲ.....
ਇਕ ਇਕ ਹੱਥ ਵਾਲੀ ਪੱਖੀ ਏਜੰਟ ਨੇ ਖੁਦ ਸਾਰੇ ਮੁੰਡਿਆ ਨੂੰ ਫੜਾਈ.. ਏਜੰਟ ਦੀਆ ਦਿਤੀਆ ਪੱਖੀਆ ਤੇ ਅਸੀ ਸੋ ਰਹੇ ਸੀ ਕੇ ਜਾਣਾ ਤਾਂ ਅਸੀ ਏ ਸੀ ਬੱਸਾ ਤੇ ਆ, ਇਹ ਸਾਨੂੰ ਪੱਖੀਆ ਕਿਉ ਫੜਾਈ ਜਾਦਾਂ.....???? ਪਰ ਅਸੀ ਪੁੱਛਿਆ ਕੁਝ ਨਾ..
ਏਜੰਟ ਨੇ ਕਿਹਾ ਸਵੇਰੇ ਸੱਤ ਵਜੇ ਤਿਆਰ ਹੋ ਜਾਣਾ...ਦੋ ਦੋ ਰੋਟੀਆ ਨਾਲ ਬੰਨ ਲੈਣਾ... ਕਿਉਕੇ ਸਫਰ ਲਗਭਗ ਬਾਰਾਂ ਘੰਟਿਆ ਦਾ ਹੋਣਾ..... ਰਸਤੇ ਵਿਚ ਕੁਝ ਖਾਣ ਨੂੰ ਨਹੀ ਮਿਲਣਾ... ਗੁਰਬਾਣੀ ਦੇ ਗੁਟਕਾ ਸਾਹਿਬ ਵੀ ਇਥੇ ਛੱਡ ਦਿਉ, ਇਹ ਨਾ ਨਹੀ ਲਿਜਾਣੇ.....
ਅਸੀ ਸਾਰੇ ਮੁੰਡੇ ਤੜਕੇ ਚਾਰ ਵਜੇ ਉਠੇ. ਸਪੇਨ ਜਾਣ ਦੀ ਖੁਸ਼ੀ ਵਿੱਚ ਕੜਾਹ ਪਰਸ਼ਾਦ ਦੀ ਦੇਗ ਬਣਾਈ.. ਤੇ ਅਰਦਾਸ ਕੀਤੀ ਅਸੀ ਇਥੋ ਜਾ ਰਹੇ ਆ ਤੇ ਥੋਡੇ ਸਰੂਪ ਇਥੇ ਛੱਡ ਕੇ ਜਾ ਰਹੇ ਆ..
ਪਰ ਜਦੋ ਅਰਦਾਸ ਕੀਤੀ ਤਾਂ ਮੂੰਹ ਿਵਚੋ ਨਿਕਲ ਗਿਆ ਕੇ ਤੁਹਾਡੇ ਸਰੂਪ ਨਾਲ ਲੈ ਕੇ ਜਾ ਰਹੇ ਆ.. ਕਿਰਪਾ ਕਰਿਓ..
ਅਰਦਾਸ ਪਿੱਛੋ ਸਾਰੇ ਮੁੰਡੇ ਕਹਿਣ ਲੱਗ ਪਏ ਚਰਨਜੀਤ ਤੂੰ ਗੁਟਕੇ ਸਾਹਿਬ ਨਾਲ ਨਾ ਲੈ ਕੇ ਜਾ.....
ਪਰ ਅਰਦਾਸ ਕੀਤੀ ਹੋਣ ਕਰਕੇ ਮੈ ਗੁਟਕਾ ਸਾਹਿਬ ਨਾਲ ਹੀ ਲੈ ਲਏ...
ਹੁਣ ਅਸੀ ਟੈਕਸੀਆ ਵਿਚ ਬੈਠ ਕੇ ਜਦੋ ਬੱਸ ਅੱਡੇ ਗਏ ਤੇ ਉਥੇ ਵੱਡੀਆ ਟੂਰਿਸਟ ਬੱਸਾ ਲੱਗੀਆ ਸੀ. ਪਰ ਜਦੋ ਵਿਚ ਵੜ ਕੇ ਬੈਠੇ ਤਾਂ ਪਤਾ ਲੱਗਿਆ ਕੇ ਨਾ ਏ ਸੀ ਚਲਦਾ ਸੀ ਤੇ ਨਾ ਪੱਖਾ.... ਤੇ ਅਫਰੀਕਨ ਏਜੰਟ ਨੇ ਸਖਤ ਹਦਾਇਤ ਦਿੱਤੀ ਕੇ ਸ਼ੀਸੇ ਵੀ ਨਹੀ ਖੋਲਣੇ ਤੇ ਨਾ ਹੀ ਮੂੰਹ ਉਪਰ ਕਰਨੇ ਕਿਉਕੇ ਤੁਹਾੇਡੇ ਪਾਸਪੋਰਟ ਤੇ ਵੀਜੇ ਵੀ ਖਤਮ ਆ ਤੇ ਸਖਤਾਈ ਬਹੁਤ ਆ......
ਸੋ ਅਸੀ ਇਹ ਵੀ ਮਨਜੂਰ ਕਰ ਲਿਆ ਤੇ ਬੈਠ ਗਏ ਗਰਮੀ ਵਿਚ. ਗਰਮੀ ਬਹੁਤ ਜਿਆਦਾ ਸੀ ਬੱਸ ਿਵਚ,,,,, ਜੇ ਕੋਈ ਥੌੜਾ ਜਿਹਾ ਵੀ ਸ਼ੀਸਾ ਖੋਲਦਾ ਤਾਂ ਬਾਕੀ ਰੋਲਾ ਪਾਉਣ ਲੱਗ ਜਾਦੇਂ. ਕੇ "ਤੂੰ ਸਾਨੂੰ ਵੀ ਮਰਵਾਉਣਾ ਨਾਲ..."
ਗਰਮੀ ਜਿਆਦਾ ਹੋਣ ਕਰਕੇ ਕਈ ਮੁੰਡੇ ਤਾਂ ਉਲਟੀਆ ਹੀ ਕਰਨ ਲੱਗ ਪਏ.....
ਪੰਜ ਘੰਟੇ ਚੱਲ ਕੇ ਰਸਤੇ ਵਿਚ ਪੰਗਾ ਪੈ ਗਿਆ... ਪੁਲਿਸ ਨੇ ਸਾਡੀ ਬੱਸ ਪਾਸੇ ਲਵਾ ਲਈ. ਪਰ ਫਿਰ ਘੰਟੇ ਕੁ ਬਾਦ ਏਜੰਟ ਨੇ ਪੈਸੇ ਦਾ ਲੈ ਦੇ ਕਰ ਕੇ ਸਾਨੂੰ ਉਥੋ ਕਢਵਾਇਆ.....
ਹੁਣ ਸਾਨੂੰ ਸੱਤ ਕੁ ਘੰਟਿਆ ਬਾਦ ਫੇਰ ਪੁਲਿਸ ਨੇ ਰੋਕ ਲਿਆ... ਤੇ ਸਾਡੇ ਪਾਸਪੋਰਟ ਖੋ ਲਏ ਤੇ ਸਾਨੂੰ ਸੈਂਤੀ ਜਣਿਆ ਨੂੰ ਇੱਕ ਲਾਇਨ ਵਿੱਚ ਲਾ ਲਿਆ......
ਫਿਰ ਏਜੰਟ ਨੇ ਪੁਲਿਸ ਨਾਲ ਲੈਣ ਦੇਣ ਕੀਤਾ ਤੇੇ ਸਾਨੂੰ ਰਾਤ ਨੂੰ ਪੈਦਲ ਹੀ ਲੈ ਤੁਰਿਆ ਉਥੋ.... ਅਸੀ ਵੀ ਕੁਝ ਨਹੀ ਪੁੱਛਿਆ ਉਸਨੂੰ ... ਉਹ ਸਾਨੂੰ ਇਕ ਜੰਗਲ ਵੱਲ ਲੈ ਵੜਿਆ.... ਸਾਡਾ ਸਾਰਾ ਸਮਾਨ ਬੱਸ ਵਿਚ ਹੀ ਸੀ......
ਚਲਦਾ ਜੀ ਬਾਕੀ ਕਲ ਨੂੰ...

## PART - 3

ਹੁਣ ਜੰਗਲ ਿਵਚ ਅਸੀ ਤੁਰਦੇ ਗਏ.. ਲ਼ਗਾਤਾਰ ਚਾਰ-ਪੰਜ ਕਿਲੋਮੀਟਰ ਚਲਦੇ ਰਹੇ. ਅਖੀਰ ਥੱਕ ਕੇ ਉਥੇ ਬੈਠ ਗਏ. ਤੇ ਨਾਲ ਲਿਆਦੀਆ ਸੁਕੀਆ ਦੋ ਦੋ ਰੋਟੀਆ ਲੂਣ ਨਾਲ ਖਾਣੀਆ ਸ਼ੁਰੂ ਕਰ ਦਿਤੀਆ, ਤੇ ਨਾਲ ਹੀ ਰੋਣ ਨਿਕਲ ਗਿਆ ਤੇ ਆਪਣੇ ਟੱਬਰਾਂ ਨੂੰ ਯਾਦ ਕਰਨ ਲੱਗੇ.
ਕਈ ਮੁੰਡੇ ਕਹਿਣ ਲੱਗੇ " ਅੱਗੇ ਕਿੰਨਾ ਤੁਰਨਾ ਆ??? ਸਾਡੀ ਤਾਂ ਬੇਵੱਸ ਹੋਈ ਪਈ ਆ..""
ਇਹ ਗੱਲ ਵੀ ਸੱਚ ਸੀ ਰੇਤਾ ਹੋਣ ਕਰਕੇ ਤੁਰਨਾ ਬਹੁਤ ਮੁਸ਼ਕਿਲ ਸੀ. ਸਾਨੂੰ ਬੈਠਿਆ ਨੂੰ ਚਿਰ ਹੋ ਗਿਆ ਸੀ.. ਏਜੰਟ ਨੇ ਹੁਣ ਝਿੜਕਾ ਮਾਰੀਆ ਤੇ ਸਾਨੂੰ ਤੁਰਨ ਨੂੰ ਕਿਹਾ.ਅਸੀ ਫਿਰ ਮਜਬੂਰ ਹੋ ਕੇ ਤੁਰ ਪਏ..
ਦੋ ਤਿੰਨ ਕਿਲੋਮੀਟਰ ਤੁਰ ਕੇ ਅੱਗੇ ਸਮੁੰਦਰ ਆ ਗਿਆ. ਸਾਨੂੰ ਅੱਗੇ ਸਮੁੰਦਰ ਤੋ ਕੋਈ ਰਸਤਾ ਨਹੀ ਸੀ ਦਿਸ ਰਿਹਾ. ਸਮੁੰਦਰ ਿਵਚ ਛੋਟੇ ਸਟੀਮਰ ਖੜੇ ਸੀ. ਅਸੀ ਸੋਚਿਆ " ਸ਼ੁਕਰ ਹੁਣ ਅੱਗੇ ਆਰਾਮ ਨਾਲ ਜਾਵਾਗੇਂ"
ਪਰ ਜਦ ਅਸੀ ਸਮੁੰਦਰ ਦੇ ਕੰਢੇ ਖੜੇ ਸੀ ਤਾਂ ਅਫਰੀਕਨ ਏਜੰਟ ਨੇ ਕਿਸੇ ਨੂੰ ਫੋਨ ਕੀਤਾ. ਅੱਧੇ ਘੰਟੇ ਬਾਦ ਇੱਕ ਟੁੱਟੀ ਜਹੀ ਚੱਪੂ ਵਾਲੀ ਬੇੜੀ ਆ ਗਈ....
ਏਜੰਟ ਨੇ ਸਾਰਿਆ ਨੂੰ ਹਦਾਇਤ ਦਿੱਤੀ...
" ਕਿਸੇ ਨੇ ਬੋਲਣਾ ਨਹੀ, ਹੁਣ ਤੁਸੀ ਚੁਪ ਚਪੀਤੇ ਤੇ ਬਾਰਾਂ ਬਾਰਾਂ ਜਣਿਆ ਨੇ ਇਸ ਬੇੜੀ ਵਿਚ ਬੈਠ ਕੇ ਉਸ ਪਾਰ ਜਾਣਾ ਵੀ... ਕੋਈ ਵੇਖ ਨਾ ਲਵੇ""
ਸਾਡੇ ਪੈਰਾਂ ਹੇਠਿਓ ਜਮੀਨ ਨਿਕਲ ਗਈ ਕੇ ਅਸੀ ਬਾਰਾਂ ਜਣੇ ਟੁਟੀ ਜਹੀ ਬੇੜੀ ਿਵਚ ਕਿੱਦਾ ਉਸ ਪਾਰ ਚਲੇ ਜਾਵਾਗੇਂ..
ਇਕ ਤਾਂ ਬੇੜੀ ਛੋਟੀ, ਉਤੋ ਜਾਣਾ ਵੀ ਚੋਰੀ, ਉਤੋ ਰਾਤ ਵੀ ਹਨੇਰੀ...! ਬੇੜੀ ਇੰਨੀ ਛੋਟੀ ਸੀ ਕੇ ਮਸਾ ਛੇ ਕੁ ਬੰਦੇ ਬੈਠ ਸਕਦੇ ਸੀ....
ਪਰ ਏਜੰਟ ਮੁਤਾਬਿਕ ਬਾਰਾਂ ਮੁੰਡੇ ਹੀ ਬੈਠਣੇ ਚਾਹੀਦੇ ਸੀ... ਕੋਈ ਬੈਠ ਨਹੀ ਰਿਹਾ ਸੀ ਡਰਦਾ. ਹਾਰ ਕੇ ਏਜੰਟ ਖੁਦ ਬੇੜੀ ਿਵਚ ਵੜ ਗਿਆ ਤੇ ਸਾਨੂੰ ਗਾਲਾਂ ਕੱਢਣ ਲੱਗਾ. ਕਹਿੰਦਾ ਆਉਣਾ ਤਾਂ ਆਉ ਨਹੀ ਤਾਂ ਮੈ ਚਲਿਆ.......
ਅਖੀਰ ਰੋਦੇ ਰੋਦੇ ਬਾਰਾਂ ਮੁੰਡੇ ਵਿਚ ਬੈਠ ਗਏ, ਜਿੰਨਾ ਵਿੱਚ ਮੈ ਵੀ ਸੀ.....
ਬੇੜੀ ਤੁਰਨ ਲੱਗੀ ਹੁਲਾਰੇ ਜਹੇ ਮਾਰਨ ਲੱਗ ਪਈ, ਫਿਰ ਥੋੜੀ ਜਹੀ ਅੱਗੇ ਜਾ ਕੇ ਜਿਆਦਾ ਡਿੱਕੇ ਡੋਵੇ ਖਾਣ ਲੱਗ ਪਈ.
ਮਲਾਹ ਸਾਨੂੰ ਗੁੱਸੇ ਹੋਣ ਲੱਗ ਪਿਆ ਤੇ ਕਹਿੰਦਾ ਕੋਈ ਹਿੱਲੋ ਨਾ, ਨਹੀ ਤਾਂ ਸਾਰੇ ਮਾਰੇ ਜਾਵਾਗੇ॥......
ਅਸੀ ਸਾਰੇ ਚੁੱਪ ਕਰਕੇ ਬੈਠੇ ਰਹੇ. ਬੇੜੀ ਟੁੱਟੀ ਹੋਣ ਕਰਕੇ ਪਾਣੀ ਵੀ ਵਿਚ ਪੈਦਾਂ ਸੀ.. ਇੰਨੇ ਤੰਗ ਹੋਣ ਦੇ ਬਾਵਜੂਦ ਵੀ ਵਾਹਿਗੁਰੂ ਦੀ ਮਿਹਰ ਨਾਲ ਅੱਧੇ ਘੰਟੇ ਬਾਦ ਬੇੜੀ ਦੂਸਰੇ ਕਿਨਾਰੇ ਪਹੁੰਚ ਗਈ. ਇਸ ਤਰਾ ਤਿੰਨ ਗੇੜੇ ਲੱਗੇ ਤੇ ਸਾਰਿਆ ਤੇ ਬਾਬੇ ਦੀ ਕਿਰਪਾ ਹੀ ਰਹੀ..
ਪਰ ਜਦੋ ਏਜੰਟ ਨੇ ਸਾਰਿਆ ਦੀ ਗਿਣਤੀ ਕੀਤੀ ਤਾਂ ਇਕ ਮੁੰਡਾ ਘੱਟ ਸੀ. ਪੜਤਾਲ ਕੀਤੀ ਤਾਂ ਪਤਾ ਲੱਗਾ ਕੇ ਯੂ ਪੀ ਸਟੇਟ ਵਾਲਾ ਮੁੰਡਾ ਗਾਇਬ ਆ..ਅ◌ਾਲੇ ਦੁਆਲੇ ਕਿਤੇ ਨਜਰ ਨਹੀ ਸੀ ਆਉਦਾ, ਅਸੀ ਸਾਰੇ ਡਰ ਗਏ..
ਫਿਰ ਅਫਰੀਕਨ ਏਜੰਟ ਨੇ ਮੋਬਾਇਲ ਕੱਢਿਆ ਤੇ ਕਿਸੇ ਨੂੰ ਫੋਨ ਕੀਤਾ. ਤਾਂ ਇਕ ਘੰਟੇ ਬਾਦ ਰੇਤ ਤੇ ਚੱਲਣ ਵਾਲੀਆ ਲੈਡ ਕਰੂਜਰ ਤਿੰਨ ਗੱਡੀਆ ਆ ਗਈਆ. ਸਾਨੂੰ ਏਜੰਟ ਨੇ ਫਟਾਫਟ ਬੈਠਣ ਲਈ ਕਿਹਾ. ਪਰ ਅਸੀ ਆਪਣੇ ਯੂ ਪੀ ਵਾਲੇ ਮੁੰਡੇ ਬਾਰੇ ਪੁੱਛਿਆ ਤਾਂ ਏਜੰਟ ਸਾਨੂੰ ਗਾਲਾਂ ਕੱਢਣ ਲੱਗ ਪਿਆ. ਅਸੀ ਡਰਦੇ ਮਾਰੇ ਗੱਡੀਆਂ ਿਵਚ ਬੈਠ ਗਏ.. ਗੱਡੀਆ ਤੁਰੰਤ

ਤੁਰ ਪਈਆ....
ਗੱਡੀਆ ਬਹੁਤ ਤੇਜ ਭੱਜੀਆਂ. ਅਸੀ ਡਰਦੇ ਸਾਰੇ ਸਮੇ ਹੋਏ ਸੀ. ਤੜਕੇ ਜਿਹੇ ਗੱਡੀਆ ਸਿਧੀਆ ਇਕ ਮਕਾਨ ਿਵਚ ਵਾੜ ਦਿਤੀਆ.. ਤੇ ਮਕਾਨ ਦਾ ਗੇਟ ਬੰਦ ਕਰ ਦਿੱਤਾ ਗਿਆ....
ਜਦੋ ਅਸੀ ਗੱਡੀਆ ਵਿਚੋ ਉਤਰੇ ਤਾਂ, ਮਕਾਨ ਿਵਚ ਤੀਹ ਚਾਲੀ ਮੁੰਡੇ ਪਹਿਲਾ ਬੈਠੇ ਹੋਏ ਸੀ. ਪੰਦਰਾਂ ਪੁੰਡੇ ਬੰਗਲਾਦੇਸ਼ੀ ਪੰਜ ਪੰਜਾਬੀ, ਬਾਕੀ ਸਾਰੇ ਨੀਗਰੋ ਸਨ..
ਜਦੋ ਅਸੀ ਅੰਦਰ ਜਾ ਕੇ ਪੰਜਾਬੀ ਮੁੰਡਿਆ ਨੂੰ ਮਿਲੇ ਤਾਂ ਉਹ ਸਾਨੂੰ ਵੇਖ ਕੇ ਉਚੀ ਉਚੀ ਰੋਣ ਲੱਗ ਪਏ..ਕਹਿੰਦੇ" ਭਾਅ ਜੀ ਸਾਨੂੰ ਇਥੇ ਬੈਠਿਆ ਨੂੰ ਪੰਜ ਮਹੀਨੇ ਹੋ ਜੇ ਲੱਗੇ, ਨਾ ਸਾਡਾ ਏਜੰਟ ਸਾਨੂੰ ਇੰਡੀਆ ਭੇਜਦਾ ਤੇ ਨਾ ਹੀ ਸਪੇਨ"
ਤੇ ਨਾ ਹਾ ਸਾਨੂੰ ਘਰਦਿਆ ਨਾਲ ਗਲ ਕਰਨ ਦਿੰਦੇ ਆ ਤੇ ਨਾ ਹੀ ਰੋਟੀ ਖਾਣ ਨੂੰ ਦਿੰਦੇ. ਬੱਸ ਚੌਲ ਹੀ ਖਾਣ ਨੂੰ ਦਿੰਦੇ ਆ......
ਅਜੇ ਉਹ ਮੁੰਡੇ ਆਪਣੀ ਗੱਲ ਦੱਸ ਹੀ ਰਹੇ ਸੀ ਤਾਂ, ਦੋ ਨੀਗਰੋ ਆਏ ਤੇ ਉਹਨਾ ਪੰਜਾਂ ਮੁੰਡਿਆ ਨੂੰ ਘੜੀਸਦੇ ਹੋਏ, ਦੂਸਰੇ ਕਮਰੇ ਵਿਚ ਲਿਜਾ ਕੇ ਬੰਦ ਕਰ ਦਿੱਤਾ.
ਅਸੀ ਹੈਰਾਨ ਪਰੇਸ਼ਾਨ ਸਭ ਕੁਝ ਵੇਖ ਰਹੇ ਸੀ.ਇਸ ਪਿਛੋ ਸਾਨੂੰ ਹਦਾਇਤ ਦਿੱਤੀ ਗਈ ਕੇ ਤੁਸੀ ਸੈਂਤੀ ਮੁੰਡੇ ਸਿਰਫ਼ ਆਪਿਸ ਵਿਚ ਹੀ ਗੱਲ ਕਰ ਸਕਦੇ ਜੇ. ਹੋਰ ਕਿਸੇ ਨਾਲ ਨਹੀ...
ਉਧਰੋ ਦੂਸਰੇ ਕਮਰੇ ਵਿਚ ਬੰਦ ਪੰਜਾਬੀ ਮੁੰਡੇ ਚੀਕਾ ਮਾਰਦੇ ਉਚੀ ਉਚੀ ਰੌਂਦੇ ਸਾਨੂੰ ਸੁਣਦੇ ਸੀ...
ਅਸੀ ਅਜੇ ਉਤੇ ਬੈਠੇ ਹੀ ਸੀ ਕੇ ਇੰਨੇ ਚਿਰ ਨੂੰ ਸਾਡੇ ਨਾਲੋ ਵਿਛੜਿਆ ਯੂ ਪੀ ਵਾਲਾ ਮੁੰਡਾ ਸਾਡੇ ਕਮਰੇ ਵਿਚ ਰਾਜੇਸ ਤੇ ਅਜੇ ਏਜੰਟ ਨਾਲ ਆ ਗਿਆ... ਅਸੀ ਉਸਨੂੰ ਵੇਖ ਕੇ ਖੁਸ਼ ਹੋ ਗਏ ਤੇ ਜੱਫੀ ਪਾ ਕੇ ਰੋਣ ਲੱਗ ਪਏ..
ਫਿਰ ਯੂ ਪੀ ਵਾਲੇ ਮੁੰਡੇ ਨੇ ਦੱਸਿਆ ਕੇ ਉਸਨੂੰ ਰਾਹ ਿਵਚ ਪੁਲਿਸ ਨੇ ਫੜ ਲਿਆ ਸੀ, ਸੋ ਹੁਣ ਮੈਨੂੰ ਆਹ ਏਜੱਟ ਪੈਸੇ ਦੇ ਕੇ ਛੁਡਵਾ ਕੇ ਲਿਆਏ ਨੇ.....
ਉਧਰੋ ਦੂਸਰੇ ਕਮਰੇ ਵਿੱਚੋ ਪੰਜਾਬੀ ਮੁੰਡੇ ਉਚੀ ਉਚੀ ਚੀਕਾ ਮਾਰ ਰਹੇ ਸੀ ਕੇ ਸਾਨੂੰ ਵੀ ਪੰਜਾਬੀ ਵੀਰਾ ਦੇ ਨਾਲ ਸਪੇਨ ਭੇਜ ਦਿਉ....
ਰਾਜੇਸ਼ ਦੇ ਕਹਿਣ ਤੇ ਉਹ ਮੁੰਡੇ ਸਾਡੇ ਵਾਲੇ ਕਮਰੇ ਵਿਚ ਆ ਗਏ. ਪਰ ਏਜੰਟ ਨੇ ਕਿਹਾ ਕੇ ਤਹਾਨੂੰ ਅਜੇ ਸਪੇਨ ਨਹੀ ਭੇਜ ਸਕਦੇ, ਕਿਉਕੇ ਤੁਹਾਡੇ ਵਾਲੇ ਏਜੰਟ ਨੇ ਸਾਨੂੰ ਪੇਮੈਂਟ ਨਹੀ ਕੀਤੀ...
ਇਹ ਕਹਿ ਕੇ ਏਜੰਟ ਚਲੇ ਗਏ......
ਚਲਦਾ ਜੀ ਬਾਕੀ ਕਲ ਨੂੰ.........

# PART – 4

ਹੁਣ ਅਸੀ ਤਾਂ ਚਲੇ ਜਾਣਾ ਸੀ, ਪਰ ਦੂਸਰੇ ਮੁੰਡਿਆ ਨੇ ਇੱਥੇ ਰਹਿ ਜਾਣਾ ਸੀ.... ਸੋ ਮੈਂ, ਕਾਲੇ, ਇੰਦਰਜੀਤ, ਧਰਮਿੰਦਰ,ਮਨਪਰੀਤ, ਜੀਤੇ ਤੇ ਗੜਸ਼ੰਕਰ ਵਾਲੇ ਅਲੀ ਨੇ ਦਸ ਦਸ ਡਾਲਰ ਮਦਦ ਵਜੋ ਉਹਨਾ ਪੰਜਾਬੀ ਵੀਰਾਂ ਨੂੰ ਦਿਤੇ....
ਉਹਨਾ ਮੁੰਡਿਆ ਨੇ ਵੀ ਸਾਨੂੰ ਸੁਚੇਤ ਕਰ ਦਿੱਤਾ ਕੇ ਤੁਹਾਡਾ ਆਉਣ ਵਾਲਾ ਸਫਰ ਬਹੁਤ ਮੁਸ਼ਕਿਲ ਹੋਣਾ""" ਸੋ ਧਿਆਨ ਨਾਲ ਰਹਿਓ....
ਅਸੀਂ ਕਿਹਾ ਯਾਰ ਸਾਨੂੰ ਤਾਂ ਕਿਹਾ ਸੀ ਕੇ ਤੁਸੀ ਏ ਸੀ ਗੱਡੀਆਂ ਵਿਚ ਸਪੇਨ ਜਾਵੋਗੇ.... ਸੋ ਸਾਨੂੰ ਤਾਂ ਕੋਈ ਮੁਸ਼ਕਿਲ ਨਹੀ

ਆਵੇਗੀ...
ਤਾਂ ਉਹਨਾ ਮੁੰਡਿਆ ਨੇ ਵਿਅੰਗਮਈ ਢੰਗ ਵਿਚ ਸਾਨੂੰ ਕਿਹਾ.." ਕੇ ਸਾਨੂੰ ਵੀ ਇੰਡੀਆ ਆਹੀ ਕੁਝ ਕਿਹਾ ਗਿਆ ਸੀ, ਇਸ ਕਰਕੇ ਹੁੁਣ ਸਾਡੀ ਗੱਲ ਧਿਆਨ ਨਾਲ ਸੁਣੋ.....!!!!
ਅਸੀ ਸਾਰੇ ਸਾਵਧਾਨ ਹੋ ਕੇ ਸੁਣਨ ਲੱਗੇ!
ਉਹਨਾ ਦੱਸਿਆ ਕੇ ਏਜੰਟਾ ਨੇ ਹੁਣ ਤਹਾਨੂੰ ਅਲਜੀਰੀਆ ਨਹੀ, ਮੁਰਤਾਨੀਆ ਦੇਸ਼ ਵੱਲ ਤੋ ਭੇਜਣਾ ਹੈ, ਜਿੱਥੇ ਜਾਣ ਲਈ ਤਹਾਨੂੰ ਚਾਰ ਦਿਨ ਲੱਗਣੇ ਨੇ, ਪਰ ਤਹਾਨੂੰ ਰਸਤੇ ਵਿਚ ਪਾਣੀ ਨਹੀ ਮਿਲਣਾ! ਬੱਸ ਰੇਤ ਹੀ ਰੇਤ, ਕੋਈ ਦਰੱਖਤ ਵੀ ਨਹੀ ਮਿਲਣਾ. ਇਸ ਕਰਕੇ ਪਾਣੀ ਬਹੁਤ ਸਰਫੇ ਨਾਲ ਵਰਤਣਾ, ਕੁਰਲੀ ਵੀ ਨਾ ਕਰਨਾ, ਮੂੰਹ ਵੀ ਨਾ ਧੋਣਾ, ਤੇ ਨਾ ਹੀ ਰੱਜ ਕੇ ਪੀਣਾ. ਜਿੰਨੀ ਕੁ ਲੋੜ ਹੋਵੇ ਬੱਸ ਏਨਾ ਕੁ ਪੀਣਾ. ਤੇ ਧਿਆਨ ਰੱਖਣਾ ਕਈ ਵਾਰ ਇਹ ਡੌਂਕਰ ਰਸਤੇ ਵਿਚ ਛੱਡ ਕੇ ਭੱਜ ਜਾਦੇਂ ਨੇ......
ਇਸ ਤਰਾ ਉਹਨਾਂ ਸਾਨੂੰ ਕਾਫ਼ੀ ਕੁਝ ਦੱਸਿਆ ਤੇ ਅਸੀ ਇਮਾਨਦਾਰ ਿਵਦਿਆਰਥੀਆਂ ਵਾਗ ਉਹਨਾ ਦੀਆ ਗੱਲਾ ਸੁਣੀਆਂ.....
ਰਾਤ ਤਿੰਨ ਲੈਂਡ ਕਰੂਜਰ ਗੱਡੀਆ ਸਾਡੇ ਮਕਾਨ ਿਵਚ ਆਈਆ. ਨੀਗਰੋ ਮੁੰਡਿਆ ਨੇ ਸਾਡਾ ਸਮਾਨ ਗੱਡੀਆ ਵਿਚ ਰੱਖਣਾ ਸ਼ੁਰੂ ਕਪ ਦਿੱਤਾ.
ਤਿੰਨ ਡਰੰਮ ਤੇਲ ਦੇ ਅਤੇ ਦਸ ਦਸ ਕੈਨੀਆ ਵੀਹ ਵੀਹ ਲੀਟਰ ਪਾਣੀ ਦੀਆ ਰੱਖ ਲਈਆ. ਸਾਡੇ ਵਾਲੀ ਗੱਡੀ ਵਿਚ ਦੋ ਪੰਜਾਹ ਪੰਜਾਹ ਕਿਲੋ ਦੇ ਥੈਲੇ ਚੌਲਾ ਨਾਲ ਭਰ ਕੇ ਤੇ.. ਲਗਭਗ ਸੱਠ ਡੱਬੇ ਸਬਜੀ ਦੇ, ਦਸ ਕਿਲੋ ਖੰਡ, ਤੇ ਪੰਜ ਪੈਕਟ ਕਿਲੋ ਕਿਲੋ ਵਾਲੇ ਦੁੱਧ ਦੇ ਗੱਡੀ ਿਵਚ ਰਖ ਦਿਤੇ....
ਇੰਨੇ ਚਿਰ ਨੂੰ ਇਕ ਅਲੀ ਨਾਮ ਦਾ ਬਦਮਾਸ਼ ਟਾਈਪ ਬੰਦਾ ਸਫਾਰੀ ਵਰਗੀ ਗੱਡੀ ਿਵਚ ਆਇਆ, ਜਿਸਨੂੰ ਵੇਖ ਕੇ ਸਾਰੇ ਖੜੇ ਹੋ ਗਏ.. ! ਇਸ ਬੰਦੇ ਦੇ ਨਾਲ ਚਾਰ ਪੰਜ ਗੰਨ ਮੈਨ ਵੀ ਸਨ.
ਸਾਨੂੰ ਦੂਸਰੇ ਪੰਜਾਬੀ ਮੁੰਡਿਆ ਨੇ ਦੱਸਿਆ ਕੇ ਇਹ ਸਾਰਿਆ ਦਾ ਬੋਸ ਆ.. ਤੇ ਬਹੁਤ ਹੀ ਵੱਡਾ ਮਾਫੀਆ ਡੌਨ ਆ॥॥॥ ਇਹ ਏਜੰਟਾ ਕੋਲੋ ਪੈਸੇ ਲੈ ਕੇ ਵੱਖਰੇ ਦੇਸ਼ਾ ਵਿਚ ਮੁੰਡੇ ਸਪਲਾਈ ਕਰਦਾ ਵਾ..! ਉਸ ਨੂੰ ਸਾਰੇ ਹਾਜੀ ਬਲਾਉਦੇ ਸੀ. ਕਿਉਕੇ ਇਹ ਮੁਸਲਮਾਨ ਹੋਣ ਕਰਕੇ ਸਾਉਦੀ ਅਰਬ ਿਵਚ ਹੱਜ ਕਰਕੇ ਆਇਆ ਸੀ......
ਉਸਨੇ ਤਿੰਨ ਗੱਡੀਆ ਿਵਚ ਦੋ ਦੋ ਡੌਂਕਰ ਤੇ ਦੋ ਗੱਡੀਆ ਵਿਚ ਬਾਰਾਂ ਬਾਰਾਂ ਮੁੰਡੇ ਬਿਠਾਉਣ ਦਾ ਇਸ਼ਾਰਾ ਕੀਤਾ. ਤੇ ਇਕ ਗੱਡੀ ਿਵਚ ਤੇਰਾ ਮੁੰਡੇ ਬਿਠਾ ਦਿੱਤੇ....
ਉਹਨਾ ਡੌਂਕਰਾਂ ਦਾ ਪਹਿਰਾਵਾ ਬਹੁਤ ਅਜੀਬ ਸੀ. ਿਸਰ ਤੇ ਮੂੰਹ ਪੱਗ ਨਾਲ ਢੱਕੇ ਸੀ, ਿਸਰਫ਼ ਅੱਖਾਂ ਹੀ ਦਿਸਦੀਆ ਸੀ. ਉਹਨਾ ਦੇ ਕੱਦ ਵੀ ਛੇ ਛੇ ਫੁੱਟ ਲੰਬੇ ਤਾ ਸ਼ਕਲਾ ਵੀ ਬਹੁਤ ਭੈੜੀਆ ਸੀ... ਰੰਗ ਸਾਰਿਆ ਂ ਦਾ ਕਾਲਾ ਤੇ ਤਿੰਨਾ ਦੇ ਹੱਥ ਿਵਚ ਵੀਯਾਇਰਲੈਸ ਸੈੱਟ ਵਰਗੇ ਫੋਨ ਸੀ. ਉਹਨਾ ਨੇ ਨੀਲੇ ਰੰਗ ਦੇ ਚੋਲੇ ਪਾਏ ਹੋ ਏ ਸੀ.....
ਜਦੋ ਅਸੀ ਬਾਰਾਂ ਮੁੰਡੇ ਆਪਣੀ ਗੱਡੀ ਿਵਚ ਬੈਠੇ ਤਾਂ ਜਗਾ ਥੋੜੀ ਹੋਣ ਕਰਤੇ ਸਾਰੇ ਬਹੁਤ ਤੰਗ ਸੀ. ਸਾਡੀਆ ਲੱਤਾਂ ਬਾਹਰ ਲਮਕਦੀਆਂ ਸਨ. ਆਪਣੀਆ ਬਾਹਵਾਂ ਅਸੀ ਇਕ ਦੂਸਰੇ ਦਾ ਉਪਰ ਰੱਖ ਲਈਆ, ਕਿਉਕੇ ਹੱਥ ਪਾਉਣ ਨੂੰ ਕੋਈ ਆਸਰਾ ਨਹੀ ਸੀ...! ਅੀ ਸਾਰੇ ਘਬਰਾਏ ਹੋਏ ਤੇ ਸਹਿਮੇ ਹੋਏ ਬੈਠੇ ਸੀ....
ਜਦੋ ਸਾਡੀਆ ਗੱਡੀਆ ਸਟਾਰਟ ਹੋਈਆ ਤਾਂ ਪਿੱਛੇ ਰਹਿ ਗਏ ਪੰਜ ਪੰਜਾਬੀ ਮੁੰਡੇ ਤੇ ਬੰਗਾਲੀ ਮੁੰਡੇ ਉੱਚੀ ਉਚੀ ਰੋਣ ਲੱਗ ਪਏ..! ਉਹਨਾ ਨੂੰ ਖਜਸ਼ਾ ਸੀ ਕੇ ਸ਼ਾਈਦ ਹੀ ਇਹਨਾ ਿਵਚੋ ਕੋਈ ਬਚੇ. ਉਹਨਾ ਨੂੰ ਵੇਖ ਕੇ ਸਾਡਾ ਵੀ ਰੋਣਾ ਨਿਕਲ ਗਿਆ....
ਹਾਜੀ ਨੇ ਡੌਂਕਰਾਂ ਨਾਲ ਤੇ ਸਾਡੇ ਵਾਲੇ ਏਜੰਟ ਨਾਲ ਦਸ ਮਿੰਟ ਗੁਪਤ ਗੱਲ ਕੀਤੀ, ਤੇ ਸਾਰੇ ਆਪੋ ਆਪਣੀਆ ਗੱਡੀਆ ਵਿਚ ਬੈਠ ਗਏ.... ਸਾਡੇ ਵਾਲਾ ਏਜੰਟ ਤੇ ਅਲੀ ਸਫਾਰੀ ਵਰਗੀ ਗੱਡੀ ਵਿਚ ਬੈਠ ਗਏ. ਉਹ ਗੱਡੀ ਸਾਡੇ ਤੋ ਅੱਗੇ ਲੰਘ ਗਈ. ਤੇ ਜਦੋ ਸਾਡੀਆ ਗੱਡੀਆ ਮਕਾਨ ਿਵਚੋ ਬਾਹਰ ਨਿਕਲਣ ਲੱਗੀਆ ਤਾ ਅਸੀ ਪੱੰਜਾਬੀ ਮੁੰਡਿਆਂ ਨੇ ਰੌਂਦਿਆ ਰੌਂਦਿਆ ਅਚਾਨਕ ਇਕ ਦਮ ਜੋਰ ਨਾਲ " ਬੋਲੇ ਸੋ ਿਨਹਾਲ" ਕਿਹਾ. ਪਿੱਛੇ ਰਹਿ ਗਏ ਮੁੰਡਿਆ ਨੇ ਸਤਿ ਸ਼੍ੀ ਅਕਾਲ ਦਾ ਗਰਜਦਾਰ ਜਵਾਬ ਦਿੱਤਾ..........ਤੇ ਗੱਡੀਆ ਚੱਲ ਪਈਆ...
ਚਲਦਾ ਜੀ ਬਾਕੀ ਕਲ ਨੂੰ.....

## PART – 5

ਗੱਡੀਆਂ ਜਿਉ ਹੀ ਦੌੜੀਆ, ਅਸੀ ਸਾਰੇ ਡਰ ਗਏ, ਕਿਉਕੇ ਨਾ ਤਾ ਗੱਡੀਆ ਉਪਰ ਕੋਈ ਛੱਤ ਸੀ ਤੇ ਨਾਂ ਹੀ ਤਰਪਾਲ. ਗੱਡੀਆ ਬਹੁਤ ਹੀ ਤੇਜ ਭਜਾਈਆ ਜਾ ਰਹੀਆ ਸੀ. ਅਸੀ ਸੋਚਦੇ ਹੀ ਰਹਿ ਗਏ ਕੇ ਗੱਡੀਆ ਏਨੀਆ ਤੇਜ ਕਿਉ ਭਜਾ ਰਹੇ ਹਨ. ਨਾ ਚੱਜ ਦਾ ਰਸਤਾ, ਨਾ ਕੋਈ ਸੜਕ ਿਸਰਫ ਰੇਤਾ ਹੀ ਰੇਤਾ....! ਰੇਤਾ ਦੀ ਲੀਹਾਂ ਤੇ ਗੱਡੀਆ ਭੱਜੀਆ ਜਾ ਰਹੀਆ ਸੀ.....
ਸਪੀਡ ਤਾਂ ਤੇਜ ਹੈ ਹੀ ਸੀ, ਉਤੋ ਕੱਟ ਵੀ ਬਹੁਤ ਜੋਰ ਨਾਲ ਮਾਰਦੇ ਸਨ. ਇਸੇ ਤਰਾ ਕੱਟ ਮਾਰਨ ਲੱਗਿਆ ਇੱਕ ਵਾਰ ਤਾਂ ਸਾੇ ਿਵਚੋ ਰਛਪਾਲ ਬਗਵਾਈ ਵਾਲਾ ਡਿੱਗ ਹੀ ਪਿਆ, ਪਰ ਉਸਨੇ ਹੱਥ ਪਾਈ ਰੱਖਿਆ, ਜਿਸ ਕਾਰਨ ਉਹ ੱਚਲਦੀ ਤੇਜ ਗੱਡੀ ਦੇ ਨਾਲ ਲਮਕ ਗਿਆ, ਫਿਰ ਨਾਲਦੇ ਮੁੰਡਿਆ ਨੇ ਜੋਰ ਨਾਲ ਬਾਹੋਂ ਫੜ ਕੇ ਵਾਪਿਸ ਉਪਰ ਖਿੱਚ ਲਿਆ. ਪਰ ਸਾਰੇ ਮੁੰਡੇ ਇੱਕ ਵਾਰ ਚੀਕਾਂ ਮਾਰ ਉਠੇ॥ ਸਾਡੇ ਕੋਲੋ ਆਪਿਸ ਿਵਚ ਕੋਈ ਗੱਲ ਨਹੀ ਸੀ ਹੋ ਰਹੀ.. ਕਿਉਕੇ ਹਵਾ ਬਹੁਤ ਤੇਜ ਚੱਲ ਰਹੀ ਸੀ. ਅਸੀ ਸਾਰੇ ਡਰਦੇ ਮਾਰੇ " ਸਤਿਨਾਮ ਵਾਹਿਗੁਰੂ " ਦਾ ਜਾਪ ਕਰਨ ਲੱਗ ਪਏ...
ਅਸੀ ਰਾਤ ਨੌਂ ਵਜੇ ਤੁਰੇ ਸੀ ਤੇ ਅੱਧੀ ਰਾਤ ਨੂੰ ਇੱਕ ਵਜੇ ਉਜਾੜ ਬੀਆਬਾਨ ਜੰਗਲ ਿਵਚ ਗੱਡੀ ਰੋਕ ਲਈ.... ਉਹਨਾ ਸਾਰੇ ਮੁੰਡਿਆ ਨੂੰ ਕਹਾ ਕੇ ਨਾ ਖੜਨਾ ਤੇ ਨਾ ਹੀ ਬੈਠਣਾ, ਬੱਸ ਸਾਰੇ ਲੰਮੇ ਪੈ ਜਾਓ....
ਅਸੀ ਸਾਰਿਆ ਨੇ ਰੋਣਹਾਕੇ ਹੋ ਕੇ ਇੱਕ ਦੂਸਰੇ ਵਲ਼ ਨੂੰ ਵੇਖਿਆ . ਕਿਉਕੇ ਨਾ ਤਾਂ ਸਾਡੇ ਕੋਲ ਕੋਈ ਕੱਪੜਾ ਸੀ ਥੱਲੇ ਵਿਛਾਉਣ ਨੂੰ , ਤੇ ਨਾ ਹੀ ਕੋਈ ਚਾਦਰ ਸੀ ਉਪਰ ਲੈਣ ਨੂੰ... ਅਖੀਰ ਭਾਣਾ ਮੰਨ ਕੇ ਅਸੀ ਸਾਰੇ ਆਪਣੀ ਗੱਡੀ ਥੱਲੇ ਬੈਠ ਗਏ....
ਇੱਥੇ ਮੌਸਮ ਇਸ ਤਰਾ ਸੀ ਕੇ, ਦਿਨੇ ਤਾਂ ਬਹੁਤ ਗਰਮੀ ਰਹਿੰਦੀ ਸੀ. ਪਰ ਰਾਤ ਨੂੰ ਬਹੁਤ ਠੰਡ ਹੋ ਜਾਦੀਂ ਸੀ... ਸੋ ਠੰਡ ਤੋ ਬਚਣ ਲਈ ਅਸੀ ਸਾਰੇ ਆਪਣੀਆ ਛਾਤੀਆ ਭਾਰ ਲੰਮੇ ਤਾ ਪੈ ਗਏ, ਪਰ ਨੀਦ ਨਾ ਸਾਨੂੰ ਅਾਉਣੀ ਸੀ ਤੇ ਨਾ ਹੀ ਆਈ... ਮੈਨੂੰ ਆਪਣੇ ਭੈਣ ਭਰਾਵਾਂ, ਮਾਤਾ ਪਿਤਾ ਤੇ ਝਿਕੇ ਵਾਲੀ ਮਾਸੀ ਦੀ ਬਹੁਤ ਯਾਦ ਆਈ...
"ਸੱਚੇ ਪਾਤਸ਼ਾਹ ਇੱਕ ਵਾਰ ਬਚੇ ਲੈ" ਅਾਪ ਮੁਹਾਰੇ ਅਰਦਾਸਾਂ ਿਨਕਲ ਰਹੀਆ ਸੀ...
ਜਿੰਨਾ ਘਰਦਿਆ ਲਾਗੇ ਕਦੀ ਬੈਠ ਕੇ ਵੀ ਨਹੀ ਸੀ ਵੇਖਿਆ, ਅੱਜ ਉਹਨਾ ਘਰਦਿਆ ਨੂੰ ਅਸੀ ਆਪਣੇ ਮਨ ਿਵਚ ਵਸਾ ਕੇ ਆਪ ਸੁਪਨੇ ਲੈ ਕੇ ਯਾਦ ਕਰਕੇ, ਅਾਪਣੇ ਆਪ ਨਾਲ ਗੱਲਾਂ ਕਰ ਰਹੇ ਸੀ.." ਮੇਰੀ ਮਾਂ, ਮੇਰੀ ਭੈਣ, ਮੇਰੇ ਵੀਰ ; ਅੱਜ ਮੈਨੂੰ ਪਤਾ ਲੱਗਾ ਕੇ ਸਾਨੂੰ ਤਹਾਡੀ ਕਿੰਨੀ ਲੋੜ ਆ.... ਅੱਜ ਤਹਾਨੂੰ ਸਾਰਿਆ ਨੂੰ ਮਿਲਣ ਲਈ ਤਰਸ ਰਹੇ ਆ. ਅਸੀ ਘਰ ਿਵਚ ਕਦੀ ਬਹੀ ਰੋਟੀ ਵੀ ਨਹੀ ਸੀ ਖਾਧੀ, ਪਰ ਅੱਜ ਬਹੀ ਰੋਟੀ ਕੀ ਸੁੱਕੀ ਰੋਟੀ ਨੂੰ ਵੀ ਤਰਸ ਰਹੇ ਆ॥....
ਇੰਦਰਜੀਤ ਮੇਰੇ ਮਾਮੇ ਦਾ ਮੁੰਡਾ ਹੋਣ ਕਰਕੇ ਅਸੀ ਸਾਰੀ ਰਾਤ ਗੱਲਾ ਕਰਦੇ ਰਹੇ...
ਜਦੋ ਸਵੇਰੇ ਪੱਂਜ ਵੱਜੇ ਤਾਂ ਡੌਂਕਰਾਂ ਨੇ ਸਾਰਿਆ ਨੂੰ ਉਠਾਇਆ ਤੇ ਇਸ਼ਾਰਾ ਕੀਤਾ ਕੇ ਫਟਾਫਟ ਆਪਣੀਆ ਗੱਡੀਆ ਿਵਚ ਬੈਠ ਜਾਓ...
ਅਸੀ ਉਠ ਪਏ ਸਾਡੇ ਵਿਚੋ ਕਿਸੇ ਨੇ ਵੀ ਨਾ ਮੂੰਹ ਧੋਤਾ, ਨਾ ਕੁਰਲੀ ਕੀਤੀ ਤੇ ਨਾ ਹੀ ਪਾਣੀ ਪੀਤਾ....

ਅਸੀ ਅਜੇ ਗੱਡੀ ਿਵਚ ਬੈਠ ਹੀ ਰਹੇ ਸੀ ਕੇ ਗੱਡੀਆਂ ਤੁਰ ਪਈਆ.... ਚਾਰ ਪੰਜ ਮੁੰਡੇ ਤਾਂ ਚੀਕਾਂ ਮਾਰਦੇ ਹਏ ਭੱਜ ਕੇ ਗੱਡੀ ਵਿਚ ਚੜੇ..
ਸਾਡੇ ਵਿਚ ਰਛਪਾਲ ਸਿੰਘ ਬਗਵਾਈ ਵਾਲਾ ਤੇ ਬੀਰੂ ਮੋਲੇ ਵਾਲਾ ਘਰੋ ਤੁਰਨ ਵੇਲੇ ਸਾਬਤ ਸੂਰਤ ਸਨ; ਇਹਨਾ ਨੇ ਆਪਣੇ ਵਾਲ ਦਿਲੀ ਹੀ ਕਟਵਾ ਦਿੱਤੇ ਸਨ. ਪਰ ਪੱਗਾਂ ਅਜੇ ਕੋਲ ਸਨ. ਅਸੀ ਫਟਾਫਟ ਪੱਗਾਂ ਨਾਲ ਆਪਣਾ ਚਾਰ ਚੁਫੇਰਾ ਬੰਨ ਲਿਆ ਅਤੇ ਆਪਣੀਆ ਲੱਤਾਂ ਡੌਂਕਰਾਂ ਵੱਲੋ ਦਿੱਤੇ ਰੱਸੇ ਨਾਲ ਬੰਨ ਲਈਆ... ਤਾਂ ਜੋ ਗੱਡੀ ਦੇ ਹੁਲਾਰਿਆ ਨਾਲ ਥੱਲੇ ਨਾ ਡਿੱਗ ਜਾਈਏ..
ਗੱਡੀਆਂ ਤੇ ਤੇ ਬੜੇ ਹੀ ਗਲਤ ਢੰਗ ਨਾਲ ਚਲਾਈਆ ਜਾ ਰਹੀਆ ਸੀ.. ਪਰ ਦੁੱਖ ਦੀ ਗੱਲ ਇਹ ਸੀ ਜੇ ਕਿਤੇ ਗਲਤੀ ਨਾਲ ਕੋਈ ਿਡੱਗ ਜਾਵੇ ਤਾਂ ਇਹ ਡੌਂਕਰ ਗੱਡੀ ਰੋਕਦੇ ਨਹੀ ਸੀ....
ਜਿਧਰ ਦੀ ਅਸੀ ਲੰਘ ਰਹੇ ਸੀ. ਚਾਰੇ ਪਾਸੇ ਕੋਈ ਰਾਸਤਾ ਨਹੀ ਸੀ ਦਿਸਦਾ. ਜੇ ਕੁਝ ਹੈਗਾ ਸੀ ਤਾਂ ਉਹ ਸੀ ਛੋਟੇ-ਛੋਟੇ ਦਰਖੱਤ ਬਗੈਰ ਪੱਤਿਆ ਤੋਂ, ਪਰ ਧੁੱਪ ਇੰਨੀ ਸੀ ਜਿਸਦਾ ਕੋਈ ਅੰਤ ਨਹੀ ਸੀ....
ਅਸੀ ਸਾਰੇ ਮੁੰਡਿਆ ਨੇ ਆਪਣੀਆ ਕਮੀਜਾਂ ਨਾਲ ਮੂੰਹ ਚੰਗੀ ਤਰਾ ਢੱਕੇ ਹੋਏ ਸੀ. ਕਿਉਕੇ ਰੇਤਾ ਬਹੁਤ ਉਠਦਾ ਸੀ ਤੇ ਅੱਖਾਂ ਵਿਚ ਪੈਦਾਂ ਸੀ. ਇਸੇ ਤਰਾ ਅਸੀ ਬਿਨਾ ਕੁਝ ਖਾਧੇ ਪੀਤੇ ਚਲਦੇ ਗਏ.....
ਜੋ ਗੱਡੀ ਤਿੰਨ ਚਾਰ ਘੰਟੇ ਚੱਲੀ ਤਾਂ ਅੱਗੇ ਇੱਕ ਬੱਕਰੀਆਂ ਚਾਰਨ ਵਾਲਾ ਆਜੜੀ ਮਿਲਿਆ. ਸਾਡੇ ਡੌਂਕਰਾਂ ਨੇ ਬੱਕਰੀਆ ਵਾਲੇ ਕੋਲ ਗੱਡੀ ਰੋਕ ਕੇ ਇਕ ਬੱਕਰੀ ਚੁੱਕ ਲਈ..
ਅਸੀ ਹੈਰਾਨ ਸੀ ਕੇ ਇਹਨਾ ਬੱਕਰੀ ਕਿਉ ਚੱਕੀ ਹੈ. ਫਿਰ ਵੇਖਦਿਆ ਹੀ ਵੇਖਿਆ ਡੌਂਕਰਾਂ ਨੇ ਬੱਕਰੀ ਦੀਆਂ ਲੱਤਾਂ ਬੰਨ ਦਿੱਤੀਆ... ਅਸੀ ਹੈਰਾਨ ਹੋਏ ਚੁੱਪ ਕਰਕੇ ਇਹ ਸਭ ਵੇਖਦੇ ਰਹੇ...
ਫਿਰ ਉਹਨਾ ਨੇ ਬੱਕਰੀ ਇੱਕ ਪਾਸੇ ਕਰਕੇ, ਗੱਡੀ ਿਵੱਚੋ ਇਕ ਤਿੱਖਾ ਦਾਤ ਕੱਢ ਲਿਆਦਾਂ.....
ਚਲਦਾ ਜੀ ਬਾਕੀ ਕਲ ਨੂੰ.......

# PART - 6

ਡੌਂਕਰ ਬੱਕਰੀ ਦੀ ਗਰਦਨ ਨੂੰ ਤਿੱਖੇ ਦਾਤ ਨਾਲ ਹੋਲੀ ਹੋਲੀ ਵੱਢਣ ਲੱਗੇ..
ਅਸੀ ਹਲਾਲ ਬਾਰੇ ਸੁਣਿਆ ਸੀ, ਪਰ ਅੱਜ ਪਹਿਲੀ ਵਾਰ ਵੇਖਿਆ. ਬੱਕਰੀ ਬਹੁਤ ਬੁਰੀ ਤਰਾਂ ਤੜਫ ਰਹੀ ਸੀ. ਅਸੀ ਸਾਰੇ

ਸਹਿਮੇ ਹੋਏ ਬੈਠੇ ਰਹੇ. ਪਰ ਡੌਂਕਰ ਬੜੀ ਬੇਖੌਫੀ ਨਾਲ ਬੱਕਰੀ ਹਲਾਲ ਕਰਦੇ ਰਹੇ...
ਅਖੀਰ ਉਹਨਾ ਬੱਕਰੀ ਅੱਧੀ ਗਰਦਨ ਕੱਟ ਕੇ ਅੱਧਮੋਈ ਜਹੀ ਕਰਕੇ ਸਾਡੀ ਗੱਡੀ ਿਵੱਚ ਰੱਖ ਦਿੱਤੀ.
ਉਸਦਾ ਖੂਨ ਅਜੇ ਵੀ ਨੁੱਚੜ ਰਿਹਾ ਸੀ.
ਸਾਨੂੰ ਬੇਜੁਬਾਨ ਬੱਕਰੀ ਤੇ ਤਰਸ ਬਹੁਤ ਆਇਆ... ਪਰ ਅਸੀ ਕਰ ਵੀ ਕੀ ਸਕਦੇ ਸਾਂ?? ਸੋ ਅਸੀ ਆਪਣਾ ਧਿਆਨ ਹੋਰ ਕਿਸੇ ਪਾਸੇ ਕਰਨ ਦੀ ਕੋਸ਼ਿਸ ਕੀਤੀ...
ਅਸੀ ਸਵੇਰ ਦੇ ਪੰਜ ਵਜੇ ਦੇ ਗੱਡੀਆਂ ਿਵਚ ਸਾਂ. ਸੋ ਧੁੱਪ ਜਿਆਦਾ ਹੋਣ ਕਰਕੇ ਸਾਨੂੰ ਪਿਆਸ ਵੀ ਬਹੁਤ ਲੱਗ ਗਈ. ਪਰ ਸਾਡੇ ਕੋਲ ਿਸਰਫ ਦੋ ਹੀ ਬੋਤਲਾਂ ਪਾਣੀ ਦੀਆ ਸਨ. ਪਰ ਉਹ ਵੀ ਧੁੱਪ ਨਾਲ ਬਹੁਤ ਗਰਮ ਹੋਈਆ ਪਈਆ ਸਨ. ਛੇ ਮੁੰਡਿਆ ਕੋਲ ਇਕ ਬੋਤਲ ਸੀ, ਜੇ ਇਕ ਮੁੰਡਾ ਪਾਣੀ ਪੀਣ ਲਗਦਾ ਤਾਂ ਦੂਸਰਾ ਉਸੇ ਵੇਲੇ ਪਾਣੀ ਦੀ ਬੋਤਲ ਖੋਹ ਕੇ ਆਪਣੇ ਮੂੰਹ ਨੂੰ ਲਾ ਲੈਦਾਂ.. ਫਿਰ ਉਸਤੋ ਅੱਗੇ ਵਾਲਾ ਮੁੰਡਾ ਬੋਤਲ ਖੋਹ ਲੈਦਾਂ ਕੇ "ਅਸੀ ਵੀ ਪਾਣੀ ਪੀਣਾ ਹੈ"
ਅਸੀ ਇਕ ਤਾਂ ਬੈਠੇ ਵੀ ਬਹੁਤ ਤੰਗ ਸੀ, ਉਤੋ ਧੁੱਪ ਵੀ ਬਹੁਤ ਤੇਜ ਸੀ. ਉਸ ਵੇਲੇ ਸਾਡੇ ਮੁੰਡਿਆ ਦੇ ਮਨ ਿਵਚ ਕੋਈ ਵਿਸ਼ਵਾਸ਼ ਨਹੀ ਸੀ ਕੇ ਅਸੀ ਸਪੇਨ ਜਾ ਰਹੇ ਆ... . ਉਸ ਵੇਲੇ ਬੱਸ ਰੱਬ ਅੱਗੇ ਇਹੀ ਅਰਦਾਸ ਕਰਦੇ ਸੀ ਕੇ " ਹੇ ਸੱਚੇ ਪਾਤਸ਼ਾਹ ਸਾਨੂੰ ਕਿਤੇ ਰਾਹ ਵਿਚ ਕੋਈ ਸਮੰਦਰ, ਨਹਿਰ ਜਾਂ ਫਿਰ ਛੱਪੜ ਹੀ ਮਿਲ ਜਾਵੇ ਪਾਣੀ ਦਾ, ਤਾਂ ਜੋ ਅਸੀ ਰੱਜ ਕੇ ਪਾਣੀ ਪੀ ਸਕੀਏ.... ਕਿਉਕੇ ਧੁੱਪ ਤੇ ਦੁੱਖ ਬੰਦਾ ਸਹਾਰ ਸਕਦਾ, ਜੇ ਕੋਲ ਪਾਣੀ ਹੋਵੇ ਤਾਂ....
ਜਦੋ ਦੁਿਪਹਰ ਦਾ ਇੱਕ ਵੱਜਿਆਂ ਤਾਂ ਡੌਂਕਰਾਂ ਗੱਡੀ ਰੋਕੀ, ਤੇ ਆਪ ਗੱਡੀ ਦੇ ਥੱਲੇ ਗੱਡੀ ਦੀ ਛਾਵੇ ਬੈਠ ਗਏ. ਅਸੀ ਸੈਂਤੀ ਮੁੰਡੇ ਧੁੱਪ ਿਵੱਚ ਤਪੇ ਅਤੇ ਜਿਆਦਾ ਥੱਕੇ ਹੋਣ ਕਰਕੇ ਰੇਤ ਤੇ ਹੀ ਡਿੱਗ ਪਏ.... ਡੌਂਕਰਾਂ ਨੇ ਸਾਨੂੰ ਝਿੜਕਾ ਮਾਰੀਆਂ ੇ ਅਰਬੀ ਭਾਸ਼ਾ ਿਵਚ ਕਿਹਾ ਕੇ ਖਾਣਾ ਬਣਾਉ.....
ਸਾਡਿਆ ਸਾਰਿਆਂ ਿਵਚੋ ਬੀਰੂ, ਦੁਬਈ ਵਾਲਾ ਭਾਜੀ , ਕਿੰਦਾ ,ਗੋਪੀ ਤੇ ਹੋਰਾਂ ਨੇ ਹਿੰਮਤ ਕਰਕੇ ਦੂਰੋ ਕੰਡਿਆਂ ਵਾਲੀ ਕਿੱਕਰਾ ਦੀਆ ਲੱਕੜਾ ਤੋੜੀਆ, ਤੇ ਫਿਰ ਰੇਤ ਦਾ ਚੁੱਲਾ ਬਣਾ ਕੇ ਇਕ ਪਤੀਲਾ ਚੋਲਾਂ ਦਾ ਬਣਾਇਆ..
ਇਹ ਿਮਹਨਤ ਦੇ ਨਾਲ ਸੈਂਤੀ ਮੁੰਡਿਆਂ ਨੇ ਅੱਧੀ ਅੱਧੀ ਕੜਸ਼ੀ ਚੋਲਾ ਦੀ ਖਾਧੀ ਤੇ ਅੱਧਾ ਅੱਧਾ ਗਲਾਸ ਪਾਣੀ ਦਾ ਮਿਲਿਆ.... ਪਰ ਭੁੱਖ ਪਿਆਸ ਇੰਨੀ ਸੀ ਕੇ ਅਸੀ ਪੰਦਰਾ ਪੰਦਰਾਂ ਕੜਛੀਆਂ ਚੋਲ ਤੇ ਦਸ ਦਸ ਗਲਾਸ ਪਾਣੀ ਪੀ ਸਕਦੇ ਸੀ.....
ਇੰਨੇ ਕੁ ਖਾਣੇ ਨਾਲ ਅਸੀ ਵੱਡਿਆ ਮੁੰਡਿਆ ਤਾਂ ਸਬਰ ਕਰ ਲਿਆ, ਪਰ ਨਿੱਕੇ ਮਿੰਡੇ ਜਿੰਨਾ ਦੀ ਉਮਰ ਸਤਾਰਾਂ ਅਠਾਰਾਂ ਸਾਲ ਸੀ, ਉਹ ਬਹੁਤ ਰੋ ਰਹੇ ਸੀ. ਫਿਰ ਅਸੀ ਉਹਨਾ ਨੂੰ ਆਪਣੀ ਬੁੱਕਲ ਿਵਚ ਲੈ ਕੇ ਹੋਸਲਾ ਦਿੱਤਾ...
" ਵੀਰ ਅਸੀ ਥੋੜੇ ਦਿਨਾ ਨੂੰ ਸਪੇਨ ਚਲੇ ਜਾਣਾ ਫਿਰ ਉਥੇ ਰੱਜ ਕੇ ਖਾਵਾਗੇ ਤੇ ਪੀਵਾਗੇ.....
ਅੱਗੋ ਮੁੰਡੇ ਰੋੇਦੇ ਕਹਿੰਦੇ ਭਾਜੀ ਇਹਨਾ ਡੌਂਕਰਾਂ ਨੂੰ ਕਹੋ ਕੇ ਅਸੀ ਸਪੇਨ ਨਹੀ ਜਾਣਾ, ਸਾਨੂੰ ਵਾਪਿਸ ਪੰਜਾਬ ਭੇਜ ਦਿਉ....
ਅਸੀ ਉਹਨਾ ਨੂੰ ਹੋਸਲਾ ਦੇ ਕੇ ਸ਼ਾਤ ਕੀਤਾ... ਜਦੋ ਸਾਨੂੰ ਦੋ ਦਿਨ ਇਸੇ ਤਰਾ ਭੁੱਖੇ ਿਪਆਸਿਆ ਨੂੰ ਹੋ ਗਏ ਤਾਂ ਅਸੀ ਰੱਬ ਅੱਗੇ ਅਰਦਾਸ ਕਰਨ ਲੱਗੇ ਕੇ " ਹੇ ਵਾਹਿਗੁਰੂ ਹੁਣ ਸਾਨੂੰ ਪੁਲਿਸ ਹੀ ਫੜ ਲਵੇ, ਇਸਤੋ ਜਿਆਦਾ ਭੁੱਖ ਪਿਆਸ ਹੋਰ ਬਰਦਾਸ਼ ਨਹੀ ਹੁੰਦੀ"
ਮਨਪਰੀਤ ਲੱਲੀਆਂ ਅਤੇ ਸਤਨਾਮ ਐਮਾਂ ਆਲੋਵਾਲ ਵਾਲਾ ਬੀਮਾਰ ਹੋ ਗਏ... ਸਾਡੇ ਕੋਲ ਪਾਣੀ ਵੀ ਥੌੜਾ ਹੀ ਰਹਿ ਗਿਆ.
ਡੌਂਕਰ ਆਪ ਹਰ ਰੋਜ ਪੰਜ ਟਾਇਮ ਨਮਾਜ ਪੜਦੇ, ਪੰਜ ਟਾਇਮ ਹੱਥ ਮੂੰਹ ਧੌਂਦੇਂ ਤੇ ਸਾਨੂੰ ਗੱਡੀਆ ਉਪਰ ਧੁੱਪੇ ਬਿਠਾਈ ਛੱਡਦੇ...!! ਅਸੀ ਸਾਰੇ ਸੋਚਦੇ ਸੀ ਜਿਸ ਪਾਣੀ ਨਾਲ ਡੌਂਕਰ ਮੂੰਹ ਹੱਥ ਧੋਂ ਕੇ ਪਾਣੀ ਥੱਲੇ ਸੁੱਟ ਦਿੰਦੇ,ਸਾਨੂੰ ਉਹੋ ਦੇ ਦਿਆ ਕਰਨ ਪੀਣ ਨੂੰ... ਅਸੀ ਵਾਰ ਵਾਰ ਡੌਂਕਰਾਂ ਨੂੰ ਪੁੱਛਦੇ....
" ਅਸੀ ਮੋਰਾਕੋ ਬਾਰਡਰ ਤੇ ਕਦੋ ਪਹੁੰਚਣਾ"
ਅੱਗੋ ਉਹ ਸਾਨੂੰ ਅਰਬੀ ਭਾਸ਼ਾ ਿਵਚ ਜਵਾਬ ਦਿੰਦੇ" ਵਾਹਦ ਬੁੱਕਰਾ ਈਛੰਾ ਅੱਲਾ"
ਜਦੋ ਅਸੀ ਦੂਸਰੇ ਦਿਨ ਸ਼ਾਮ ਨੂੰ ਸੱਤ ਕੁ ਵਜੇ ਰੇਤ ਦੇ ਪਹਾੜ ਕੋਲ ਪਹੁੰਚੇ, ਤਾਂ ਸੂਰਜ ਛਿਪਣ ਵਾਲਾ ਹੀ ਸੀ ਤੇ ਮੋਸਮ ਵੀ ਠੰਡਾ ਸੀ. ਸਾਡੇ ਕੋਲ ਪਾਣੀ ਵੀ ਬਹੁਤ ਘੱਟ ਸੀ.
ਜਦੋ ਸਾਡੀਆਂ ਗੱਡੀਆਂ ਰੇਤ ਦੇ ਪਹਾੜ ਕੋਲ ਰੁਕੀਆ ਤਾਂ ਉਸ ਪਹਾੜ ਦੇ ਨੇੜੇ ਰੇਤ ਿਵਚ ਛੱਪੜ ਵਾਗ ਪਾਣੀ ਖੜਾ ਨਜਰ ਆਇਆ... ਜਿਸ ਿਵਚ ਛੋਟੀਆ ਛੋਟੀਆ ਸੁੰਡੀਆ ਤੇ ਹੋਰ ਕਈ ਕੀੜੇ ਮਕੋੜੇ ਤੈਰ ਰਹੇ ਸੀ. ਪਾਣੀ ਵੀ ਬਹੁਤ ਗੰਦਾ ਸੀ.. ਪਰ ਪਾਣੀ ਤੋ ਬਿਨਾ ਅਸੀ ਇੰਨੇ ਤੰਗ ਸੀ ਕੇ ਉਸ ਗੰਦੇ ਪਾਣੀ ਨੂੰ ਵੇਖ ਕੇ ਅਸੀ ਇੰਨੇ ਖੁਸ਼ ਹੋਏ ਕਾ ਸਾਡਾ ਰੱਬ ਜਾਣਦਾ...

ਪਹਿਲਾ ਸੱਚੇ ਪਾਤਸ਼ਾਹ੧ਓ ਦੇ ਚਰਨਾਂ ਵਿਚ ਅਰਦਾਸ ਕੀਤੀ ਤੇ ਫਿਰ ਰੱਜ ਰੱਜ ਕੇ ਪਾਣੀ ਪੀਤਾ..... ਤੇ ਨਾਲ ਲੈ ਕੇ ਜਾਣ ਲਈ ਵੀ ਕੈਨੀਆ ਭਰ ਲਈਆ.......
ਚਲਦਾ ਜੀ ਬਾਕੀ ਕਲ ਨੂੰ.......

# PART - 7

ਪਾਣੀ ਪੀਣ ਪਿੱਛੋ ਅਸੀ ਮਹਿਸੂਸ ਕੀਤਾ ਕੇ ਇਹ ਪਾਣੀ ਵੇਖਣ ਨੂੰ ਹੀ ਖਰਾਬ ਲਗਦਾ ਹੈ. ਪਰ ਸਵਾਦ ਇਸ ਤਰਾ ਸੀ ਿਜੱਦਾ ਖੰਡ ਘੋਲੀ ਹੋਵੇ. ਅਸੀ ਸਾਰੇ ਹੈਰਾਨ ਸੀ ਕੇ ਰੇਤ ਿਵਚ ਪਾਣੀ ਕਿਵੇ ਆ ਗਿਆ?? ਕਿਉਕੇ ਉਥੋ ਦੇ ਲੋਕ ਦੱਸਦੇ ਸੀ ਕੇ ਸਤਾਰਾਂ ਸਾਲ ਹੋ ਗਏ ਕਦੀ ਇੱਥੇ ਮੀਹ ਨਹੀ ਪਿਆ. ਪਰ ਇਹ ਸੱਚੇ ਪਾਤਸ਼ਾਹ ਦਾ ਕੌਤਕ ਹੀ ਲਗਦਾ ਸੀ....
ਅਸੀ ਹਰ ਰੋਜ ਇਕ ਵਜੇ ਖਾਣਾ ਖਾਦੇਂ ਤੇ ਤਿੰਨ ਵਜੇ ਫਿਰ ਤੁਰ ਪੈਦੇਂ.. ਸ਼ਾਮ ਨੂੰ ਅੱਠ ਵਜੇ ਤੱਕ ਫੇਰ ਸੌਂ ਜਾਦੇਂ. ਸੌਣ ਤੋ ਪਹਿਲਾ ਕਹਿੰਦੇ ਕੇ ਨਾ ਹੀ ਹੁਣ ਕੁਝ ਬੋਲਣਾ ਆ ਤੇ ਨਾ ਹੀ ਖਾਣਾ ਆ..
ਸਵੇਰੇ ਫੇ ਪੰਜ ਵਜੇ ਉਠ ਕੇ ਬਿਨਾ ਕੁਝ ਖਾਧਿਆ ਪੀਤੀਆ ਗੱਡੀਆ ਿਵਚ ਬੈਠ ਜਾਦੇਂ..ਦੁਪਹਿਰ ਇੱਕ ਵਜੇ ਤੱਕ. ਇਸ ਤਰਾ ਤਿੰਨ ਦਿਨ ਹੋ ਗਏ...
ਇਸ ਸਾਰੇ ਸਫਰ ਿਵਚ ਇਕ ਜੰਗਲ ਆਇਆ ਉਸਤੋ ਬਾਦ ਕੋਈ ਜੰਗਲ ਨਹੀ ਬੱਸ ਰੇਤ ਦੇ ਪਹਾੜ ਹੀ ਆਏ..ਚਾਲੀ ਪੰਜਾਹ ਕਿਲੋਮੀਟਰ ਬਾਦ ਕਦੇ ਕਦੇ ਕੋਈ ਪੱਤਿਆ ਤੋ ਬਗੈਰ ਰੁੱਖ ਆਉਦਾਂ ਸੀ..
ਜਦੋ ਵੀ ਕੋਈ ਅਜਿਹਾ ਰੁੱਖ ਆਉਦਾ ਡੌਂਕਰ ਸਾਨੂੰ ਗੱਡੀ ਰੋਕ ਕੇ ਕਹਿੰਦੇ...." ਲ਼ੱਕੜਾ ਤੋੜ ਕੇ ਗੱਡੀ ਿਵਚ ਰੱਖ ਲਵੋ ਅੱਗੇ ਕੋਈ ਦਰੱਖਤ ਨਹੀ ਆਉਣਾ"
ਅਸੀ ਸਾਰਿਆ ਨੇ ਆਪਣੀ ਗੱਡੀ ਿਵਚ ਲੱਕੜਾ ਰੱਖ ਲੈਣੀਆ.. ਤੇ ਫਿਰ ਗੱਡੀ ਿਵਚ ਹੋਰ ਅੌਖੇ ਹੋ ਕੇ ਬੈਠਣਾ, ਕਿਉਕੇ ਤੰਗ ਤਾ ਪਹਿਲਾ ਬਹੁਤ ਸੀ..
ਇਸ ਤਰਾ ਚੱਲਦਿਆ ਚੱਲਦਿਆ ਇਕ ਦਿਨ ਅਚਾਨਕ ਸਾਡੀ ਗੱਡੀ ਦਾ ਇੱਕ ਹਿੱਸਾ ਟੁੱਟ ਗਿਆ. ਉਸ ਦਿਨ ਤੇਰਾਂ ਤਾਰੀਖ ਸੀ ਤੇ ਦਿਨ ਦੇ ਗਿਆਰਾਂ ਵੱਜੇ ਸੀ. ਸਾਡੀ ਗਿਆਰਾ ਵਜੇ ਖਰਾਬ ਹੋਈ, ਸ਼ਾਮਾਂ ਦੇ ਪੰਜ ਵੱਜ ਗਏ. ਪਰ ਕੋਈ ਹੱਲ ਨਾ ਹੋਇਆ. ਸ਼ਾਮਾਂ ਨੂੰ ਛੇ ਕੁ ਵਜੇ ਡੌਂਕਰਾਂ ਨੇ ਕਿਹਾ ਕੇ " ਇਹ ਗੱਡੀ ਅੱਗੇ ਨਹੀ ਜਾਣੀ ਸੋ ਹੁਣ ਤੁਸੀ ਦੋ ਗੱਿਆ ਵਿਚ ਵੰਡ ਕੇ ਬੈਠ ਜਾਓ...
ਅਸੀ ਸਾਰੇ ਆਹ ਗੱਲ ਸੁਣ ਕੇ ਸੁੰਨ ਹੋ ਗਏ. ਸਾਨੂੰ ਇਸ ਤਰਾ ਲੱਗਾ ਜਿਵੇ ਜੱਜ ਨੇ ਮੌਤ ਦੀ ਸਜਾ ਸੁਣਾ ਦਿੱਤੀ ਹੋਵੇ.. ਕਿਉਕੇ ਤੰਂਗ ਤਾਂ ਅਸੀ ਪਹਿਲਾ ਤਿੰਨ ਗੱਡੀਆ ਿਵਚ ਸੀ. ਤੇ ਦੋ ਿਵਚੋ ਕਿੱਥੇ ਬੈਠ ਹੋਣਾ ਸੀ. ਪਰ ਡਰਦੇ ਮਾਰੇ ਅਸੀ ਕੁਝ ਬੋਲ ਨਾ ਸਕੇ...

ਅਸੀ ਹੁਣ ਉੱਨੀ ਜਣੇ ਇਕ ਗੱਡੀ ਿਵਚ ਤੇ ਅਠਾਰਾਂ ਜਣੇ ਇਕ ਗੱਡੀ ਿਵਚ ਸੀ. ਅਸੀ ਕਿੰਨੇ ਤੰਗ ਸੀ ਇਹ ਗੱਲ ਸਿਰਫ ਅਸੀ ਜਾਣਦੇ ਸੀ. ਛੋਟੀ ਉਮਰ ਦੇ ਮੁੰਡੇ ਬਹੁਤ ਰੌਂਦੇ ਸੀ. ਸਾਡੇ ਧੁੱਪ ਨਾਲ ਰੰਗ ਕਾਲੇ ਹੋ ਗਏ ਸੀ ਤੇ ਬੁੱਲਾ ਤੇ ਝੱਗ ਜੰਮੀ ਹੋਈ ਸੀ... ਅੱਖਾ ਿਵਚ ਰੇਤਾ ਪਿਆ ਹੋਇਆ ਸੀ.
ਨਾ ਸਾਨੂੰ ਰੱਜ ਕੇ ਖਾਣਾ ਮਿਲਦਾ, ਨਾ ਪੀਣਾ, ਨਾ ਸੌਣਾ ਤੇ ਨਾ ਹੀ ਬੈਠਣਾ.. ਗੱਡੀਆ ਵਾਰ ਵਾਰ ਰੇਤਾ ਿਵਚ ਫਸ ਜਾਦੀਆਂ. ਤਾ ਸਾਨੂੰ ਉਤਰ ਕੇ ਧੱਕਾ ਲਾਉਣਾ ਪੈਦਾਂ. ਕਿੰਨਾ ਕਿੰਨਾ ਸਮਾ ਤਾਂ ਾ ਤੁਰਨਾ ਵੀ ਪੈਦਾ ਸੀ ਰੇਤਾ ਤੇ.. ਰੇਤ ਦੇ ਪਹਾੜ ਹੋਣ ਕਰਕੇ ਜਦੋ ਅਸੀ ਰੇਤਾ ਤੇ ਤੁਰਦੇ ਤਾਂ ਸਾੇ ਪੈਰ ਿਵਚ ਖੁੱਭ ਜਾਦੇਂ...
ਇਸ ਤਰਾ ਸਾਨੂੰ ਰੇਤ ਦੇ ਜੰਗਲਾ ਿਵਚ ਛੇ ਦਿਨ ਹੋ ਗਏ. ਛੇ ਦਿਨਾ ਿਵਚ ਅਸੀ ਨਾ ਕੋਈ ਬੰਦਾ, ਨਾ ਕੋਈ ਚਿੜੀ ਤੇ ਨਾ ਹੀ ਕੋਈ ਜਾਨਵਰ ਵੇਖਿਆ. ਹੁਣ ਸਾਡੇ ਕੋਲ ਪਾਣੀ ਵੀ ਮੁਕ ਗਿਆ ਸੀ. ਪਹਿਲਾ ਤਾਂ ਅਸੀ ਅਰਦਾਸ ਕਰਦੇ ਸੀ ਕੇ
ਸਾਨੂੰ ਪੁਲਿਸ ਹੀ ਫੜ ਲਵੇ....
ਪਰ ਹੁਣ ਅਸੀ ਅਰਦਾਸ ਕਰਦੇ ਸੀ
"ਹੇ ਰੱਬਾ ਸਾਨੂੰ ਮੌਤ ਹੀ ਦੇ ਦਵੇ"
ਏਜੰਟ ਸਾਨੂੰ ਚੌਲ ਤੇ ਪਾਣੀ ਸਿਰਫ ਜਿੰਦਾ ਰੱਖਣ ਲਈ ਦਿੰਦੇ ਸੀ, ਰੱਜ ਕੇ ਖਾਣ ਲਈ ਨਹੀ. ਅਸੀ ਛੇ ਦਿਨ ਬਹੁਤ ਰੋ ਰੋ ਕੇ ਕੱਟੇ. ਜਦਕਿ ਸਾਨੂੰ ਨਾਲੀ ਵਾਲੇ ਏਜੰਟਾ ਨੇ ਕਿਹਾ ਸੀ ਕੇ ਤੁਸੀ ਚਾਰ ਦਿਨਾ ਬਾਦ ਸਪੇਨ ਹੋਵੋਗੇ....
ਸੱਤਵੇ ਦਿਨ ਸਾਨੂੰ ਡੌਂਕਰ ਕਹਿੰਿਦੇ ਹੁਣ ਤੁਸੀ ਸਹਾਰਾ ਦੇਸ਼ ਪਹੁੰਚ ਗਏ ਓ. ਇਕ ਪਾਸੇ ਮੁਰਤਾਨੀਆ ਦੇਸ਼ ਹੈ , ਤੇ ਦੂਸਰੇ ਪਾਸੇ ਮੋਰਾਕੋ ਦੇਸ਼. ਤੁਸੀ ਇਹਨਾ ਦੋਵਾ ਵਿਚਕਾਰ ਸਹਾਰਾ ਦੇਸ਼ ਿਵਚ ਹੋ....
ਦੁਨੀਆ ਦਾ ਸਭ ਤੋ ਵੱਡਾ ਰੇਗਿਸਤਾਨ ਸਹਾਰਾ ਦੇਸ਼ ਿਵਚ ਹੈ, ਇਹ ਅਸੀ ਰੇਤ ਤੋ ਅੰਦਾਜਾ ਲਾ ਲਿਆ, ਜੋ ਸਹੀ ਸੀ. ਡੌਂਕਰ ਕਹਿੰਦੇ ਅੱਜ ਸ਼ਾਮ ਨੂੰ ਤਹਾਨੂੰ ਸਹਾਰਾ ਦੇਸ਼ ਦੇ ਬਾਰਡਰ ਤੇ ਪੱਥਰਾਂ ਦੇ ਪਹਾੜ ਕੋਲ ਤਹਾਨੂੰ ਤਿੰਨ ਗੱਡੀਆ ਲੈਣ ਆਉਣਗੀਆ! ਦੂਜੇ ਦਿਨ ਤੁਸੀ ਮੋਰਾਕੋ ਚਲੇ ਜਾਣਾ ਤੇ ਤੀਸਰੇ ਦਿਨ ਸਪੇਨ...
ਸਾਨੂੰ ਸਪੇਨ ਜਾਣ ਦਾ ਰਾਹ ਫਿਰ ਦਿਖ ਰਿਹਾ ਸੀ....
ਚਲਦਾ ਜੀ ਬਾਕੀ ਕਲ ਨੂੰ.....

# PART - 8

ਸੋ ਜੀ ਅਸੀ ਤੇਈ-ਤੇਈ ਮੁੰਡੇ ਦੋ ਗੱਡੀਆ ਿਵਚ ਬਹੁਤ ਤੰਗ ਹੋ ਕੇ ਬੈਠੇ ਸੀ. ਇਹ ਗੱਲ ਮੈਨੂੰ ਅੱਜ ਵੀ ਨਹੀ ਭੁੱਲਦੀ. ਅਸੀ ਸ਼ਾਮ ਸੱਤ ਵਜੇ ਗੱਡੀਆਂ ਿਵਚ ਬੈਠੇ ਬੈਠੇ ਰਾਤ ਬਾਰਾਂ ਵਜੇ ਬਾਰਡਰ ਦੇ ਕੋਲ ਪਹੁੰਚ ਗਏ.
ਡੌਂਕਰਾਂ ਨੇ ਗੱਡੀਆ ਰੋਕ ਕੇ ਦਵਾ ਦਾਵ ਤੇਈ-ਤੇਈ ਮੁੰਡਿਆ ਦਾ ਲਾਇਨਾ ਬਣਾ ਲਈਆ...ਅਸੀ ਅਜੇ ਬਾਰਡਰ ਤੋ ਵੀਹ ਪੱਚੀ ਕਿਲੋਮੀਟਰ ਪਿੱਛੇ ਹੀ ਸੀ. ਫਿਰ ਉਹਨਾ ਸਾਨੂੰ ਕਿਹਾ," ਨਾ ਕਿਸੇ ਨੇ ਉਚੀ ਬੋਲਣਾ, ਨਾ ਤੁਰਨ ਦਾ ਖੜਾਕਾ ਕਰਨਾ!!! ਬੱਸ ਤੁਸੀ ਅੱਜ ਰਾਤ ਸਪੇਨ ਪਹੁੰਚ ਜਾਉਗੇ. ਤਹਾਨੂੰ ਲੈਣ ਲਈ ਮੋਰਾਕੋ ਬਾਰਡਰ ਤੋ ਪਾਰ ਇਕ ਬੰਦਾ ਲੈਣ ਆ ਰਿਹਾ. ਤੁਸੀ ਸਾਨੂੰ ਆਪਣੀਆ ਸੋਨੇ ਦੀਆ ਮੁੰਦਰੀਆ, ਚੈਨੀਆ ਲਾ ਕੇ ਦੇ ਦਿਉ, ਕਿਉਕੇ ਘੜੀਆ ਤੇ ਸੋਨੇ ਦੀ ਚਮਕ ਬਹੁਤ ਆ...!!!
ਇਸ ਤਰਾ ਸਾਡੀਆ ਘੜੀਆ ਉਤਾਰ ਲਈਆ ਗਈਆ. ਮਜਾਰੀ ਵਾਲੇ ਜੱਸੀ ਦੀ ਸੋਨੇ ਦੀ ਮੁੰਦਰੀ ਵੀ ਲੈ ਲਈ.. ਥੌੜੇ ਚਿਰ ਬਾਅਦ ਸਾਨੂੰ ਦੋ ਲਾਇਨਾਂ ਦੇ ਵਿਚ ਤੋਰ ਲਿਆ. ਦਸ ਮਿੰਟ ਬਾਅਦ ਉਹ ਸਾਨੂੰ ਪੈਰਾ ਭਾਰ ਿਬਠਾ ਲੈਦੇ ਤੇ , ਅੱਧੇ ਘੰਟੇ ਬਾਦ ਫਿਰ ਤੋਰ ਲੈਦੇਂ...
ਭੁੱਖੇ ਪਿਆਸੇ ਹੋਣ ਕਰਕੇ ਸਾਡੀ ਬੇਵੱਸ ਹੋ ਗਈ. ਰਾਤ ਹੋਣ ਕਰਕੇ ਸਾਨੂੰ ਨੀਦ ਵੀ ਬਹੁਤ ਆ ਰਹੀ ਸੀ. ਜਦੋ ਅਸੀ ਪੈਰਾ ਭਾਰ ਬੈਠਣ ਤੋ ਬਾਅਦ ਉਠਣ ਲੱਗਦੇ ਤਾਂ ਸਾਡੀਆ ਲੱਤਾਂ ਸੁੱਤੀਆ ਹੁੰਦੀਆ, ਕਈ ਮੁੰਡੇ ਵਿਚਾਰੇ ਮੂੰਹ ਭਾਰ ਡਿੱਗ ਪੈਦੇਂ... ਅਸੀ ਦੋ ਦੋ ਪੈਟਾਂ ਕਮੀਜਾਂ ਪਾਈਆ ਹੋਣ ਕਰਕੇ ਗਰਮੀ ਬਹੁਤ ਲੱਗ ਰਹੀ ਸੀ
ਇਸ ਤਰਾ ਸਾਨੂੰ ਰੀਤ ਦੇ ਢਾਈ ਵਜੇ ਤੱਕ ਤੋਰਨ ਤੋ ਬਾਦ ਕਹਿੰਦੇ ਚੱਲੋ ਅੱਜ ਬਾਰਡਰ ਪਾਰ ਨਹੀ ਹੋਣਾ, ਕਿਉਕੇ ਅਗਲਾ ਡੌਂਕਰ ਅੱਜ ਤਹਾਨੂੰ ਲੈਣ ਨਹੀ ਆਇਆ.
ਅਸੀ ਥੱਕੇ ਟੁੱਟੇ ਵਾਪਿਸ ਆਏ ਤੇ ਫਿਰ ਸੌਂ ਗਏ..
ਹੁਣ ਇਹ ਸਿਲਸਿਲਾ ਰੋਜ ਹੀ ਚਲਣ ਲੱਗਾ, ਰੋਜ ਤੋਰਨਾ ਤੇ ਫਿਰ ਵਾਪਿਸ ਲੈ ਆਉਣਾ... ਅਸੀ ਫਿਰ ਵਾਪਿਸ ਆ ਜਾਦੇਂ ਤੇ ਥੱਕੇ ਟੁੱਟੇ ਗੱਡੀਆ ਿਵਚ ਬੈਠ ਜਾਦੇਂ.... ਗੱਡੀਆ ਰੋਜ ਦਸ ਬਾਰਾਂ ਘੰਟੇ ਚਲਦੀਆ, ਦੁਬਾਰਾ ਹੋਰ ਪਾਸਿਓ ਬਾਰਡਰ ਟਪਾਉਣ ਦੀ ਕੋਸ਼ਿਸ਼ ਕਰਦੇ. ਪਰ ਸਫਲ ਨਾ ਹੁੰਦੇ.
ਮਿਸਾਲ ਦੇ ਤੌਰ ਤੇ ਜਿੱਦਾਂ ਅੱਜ ਪਾਕਿਸਤਾਨ ਜਾਣ ਲਈ ਪੰਜਾਬ ਤੋ ਬਾਰਡਰ ਕਰਨਾ ਹੈ, ਦੂਸਰੀ ਵਾਰ ਬਾਰਡਰ ਪਾਰ ਕਰਾਉਣ ਲਈ ਇਹ ਡੌਂਕਰ ਰਾਜਸਥਾਨ ਵੱਲ ਟਪਾਉਣ ਦੀ ਕੋਸ਼ਿਸ਼ ਕਰਨ, ਜਾਂ ਫਿਰ ਜੰਮੂ ਵੱਲੋ..
ਇਸ ਤਰਾ ਜਦੋ ਅਸੀ ਰਾਤ ਬਾਰਡਰ ਪਾ ਕਰਨ ਦੀ ਟਰਾਈ ਮਾਰਦੇ, ਤਾਂ ਸਾਡੇ ਪੈਰਾਂ ਦੇ ਨਿਸ਼ਾਨ ਰੇਤਾ ਤੇ ਲੱਗ ਜਾਦੇਂ.., ਫਿਰ ਦੂਸਰੇ ਦਿਨ ਮੋਰਾਕੋ ਦੀ ਮਿਲਟਰੀ ਪੈਰਾਂ ਦੇ ਨਿਸ਼ਾਨ ਵੇਖਦੀ ਤਾਂ, ਪੁੱਛ ਪੜਤਾਲ ਕਰਦੀ ਤੇ ਫਿਰ ਉਸ ਇਲਾਕੇ ਿਵਚ ਜਿਆਦਾ ਸਖਤਾਈ ਕਰ ਦਿੰਦੀ....
ਇਸ ਤਰਾਂ ਸਾਨੂੰ ਇਹ ਡੌਂਕਰ ਭੇਡਾਂ ਬੱਕਰੀਆਂ ਵਾਗ ਲੱਦ ਕੇ ਏਧਰ ਉਧਰ ਬਿਨਾ ਕੁਝ ਖਵਾਇਆ ਪਿਆਇਆ ਘਮਾਉਦੇ ਰਹਿੰਦੇ, ੍ਤੇ ਬਾਰਡਰ ਤੋ ਪੰਜ ਛੇ ਘੰਟੇ ਪਿੱਛੇ ਸਾਨੂੰ ਧੁੱਪ ਿਵਚ ਉਤਾਰ ਦਿੰਦੇ.. ਅਸੀ ਧੁੱਪ ਤੋ ਬਚਣ ਲਈ ਆਪਣੀਆ ਕਮੀਜਾ ਖੋਲ ਕੇ ਸਿਰ ਉਪਰ ਲੈ ਲੈਦੇਂ. ਇਹ ਡੌਂਕਰ ਸਾਨੂੰ ਛੱਡ ਕੇ ਚਲੇ ਜਾਦੇਂ, ਫਿਰ ਅਗਲੇ ਦਿਨ ਪਾਣੀ ਤੇ ਚੌਲ ਲੈ ਕੇ ਆਉਦੇਂ.. ਅਸੀ ਇਹ ਦਿਨ ਬਹੁਤ ਬੁਰੀ ਤਰਾ ਕੱਟੇ ਕੋਈ ਪਾਣੀ ਵੀ ਮਿਣਤੀ ਦਾ ਮਿਲਦਾ ਸੀ, ਤੇ ਚੌਲ ਵੀ..
ਜਿੱਥੇ ਰੇਤ ਿਵਚ ਅਸੀ ਰਹਿੰਦੇ ਸੀ, ਉਥੇ ਛੋਟੇ ਛੋਟੇ ਬੂਝੇ ਤੇ ਸੱਪ ਅਤੇ ਚੂਹੇ ਦੀਆ ਰੁੱਡਾਂ ਹੁੰਦੀਆ ਸੀ... ਕਈ ਵਾਰ ਅਸੀ ਸੱਪ ਵੇਖੇ ਵੀ ਤੇ ਮਾਰੇ ਵੀ....
ਫਿਰ ਇਕ ਦਿਨ ਸਾਡੇ ਮਾਲੀ ਦੇਸ਼ ਵਾਲੇ ਏਜੰਟ ਅਜੇ ਤੇ ਰਾਜੇਸ਼ ਦਾ ਫੋਨ ਆਇਆ... ਡੌਂਕਰ ਦੇ ਵਾਇਰਲੈੱਸ ਸੈੱਟ ਫੋਨ ਤੇ.... ਉਹਨਾ ਮੇਰੇ ਨਾਲ ਵੀ ਗੱਲ ਕੀਤੀ...... ਤੇ ਮੈਨੂੰ ਪੁੱਛਣ ਲੱਗੇ .....
" ਕਿਸੇ ਚੀਜ ਦੀ ਜਰੂਰਤ ਤਾਂ ਨਹੀ""
ਮੈ ਰੋ ਰੋ ਕੇ ਕਿਾ ਕੇ ਸਾਨੂੰ ਸਿਰਫ ਪਾਣੀ ਚਾਹੀਦਾ ਹੈ. ਇਹ ਲੋਕ ਨਾ ਸਾਨੂੰ ਪਾਣੀ ਦਿੰਦੇ ਹਨ ਤੇ ਨਾ ਹੀ ਕੁਝ ਖਾਣ ਨੂੰ ਦਿੰਦੇ.... ਅਸੀ ਰੇਤ ਿਵਚ ਦਿਨ ਕੱਟ ਰਹੇ ਤੇ, ਰੇਤ ਿਵਚ ਹੀ ਰਾਤ.........

ਦਿਨ ਵੇਲੇ ਹੱਦ ਤੋ ਵੱਧ ਗਰਮੀ ਤੇ ਰਾਤ ਨੂੰ ਠੰਡ ਹੁੰਦੀ ਸੀ.....ਦਿਨ ਦੇ ਦਸ ਵਜੇ ਤੋ ਲੈ ਕੇ ਪੰਜ ਵਜੇ ਤਕ ਸਾਡੀ ਰੋਜ ਮੌਤ ਤੋ ਵੀ ਬਦਤਰ ਹਾਲਤ ਹੁੰਦੀ ਸੀ, ਕਿਉਕੇ ਪੱਥਰ ਦੇ ਪਹਾੜ ਸਾਡੇ ਤੋ ਕਾਫੀ ਦੂਰ ਸੀ, ਤੇ ਰੇਤਾ ਹੋਣ ਕਰਕੇ ਕੋਈ ਦਰਖੱਤ ਵੀ ਨਹੀ ਸੀ.....
ਰਾਤ ਨੂੰ ਅਸੀ ਸਾਰੇ ਮੁੰਡੇ ਛਾਤੀਆ ਭਾਰ ਲੰਮੇ ਪੈ ਜਾਦੇ ਠੰਡ ਤੋ ਬਚਣ ਲਈ. ਕਈ ਵਾਰ ਲਗਾਤਾਰ ਦੋ ਤਿੰਨ ਦਿਨ ਹਵਾ ਚਲਦੀ ਰਹਿੰਦੀ, ਜਿਸ ਕਰਕੇ ਅਸੀ ਚੌਲ ਵੀ ਨਹੀ ਬਣਾ ਸਕਦੇ ਸੀ, ਬੱਸ ਆਪਣਾ ਮੂੰਹ ਸਿਰ ਢੱਕ ਕੇ ਲੰਮੇ ਪਏ ਰਹਿੰਦੇ. ਰਾਤ ਨੂੰ ਸਾਡੇ ਸਰੀਰ ਰੇਤੇ ਨਾਲ ਭਰ ਜਾਦੇਂ...
ਚੌਦਾਂ ਪੰਦਰਾ ਦਿਨਾ ਬਾਦ ਅਸੀ ਡੌਕਰਾ ਦੀਆ ਮਿੰਨਤਾ ਕਰਨ ਲੱਗੇ" ਜਾ ਸਾਨੂੰ ਇੰਡੀਆ ਭੇਜ ਦਿਉ, ਾ ਪੁਲਿਸ ਨੂੰ ਫੜਵਾ ਦਿਉ"!!!!
ਅੱਗੋ ਸਾਨੂੰ ਡੌਕਰ ਮਜਾਕ ਨਾਲ ਕਹਿੰਦੇ " ਹੁਣ ਤੁਸੀ ਪਿਛਾਹ ਨਹੀ ਅੱਗੇ ਹੀ ਜਾਉਗੇ"""
ਬਾਕੀ ਕਲ ਨੂੰ ਜੀ......

# PART - 9

ਸਾਡਾ ਇਕ ਇਕ ਪਲ ਰੋ ਰੋ ਕੇ ਨਿਕਲ ਰਿਹਾ ਸੀ. ਭੈਣ ਭਰਾਵਾਂ ਨੂੰ ਯਾਦ ਕਰਦੇ, ਮਾਂ ਦੇ ਹੱਥਾਂ ਦੀਆ ਰੋਟੀਆ ਨੂੰ ਤਰਸਦੇ ਸੀ. ਜਦੋ ਵੀ ਸਾਨੂੰ ਭੁੱਖ ਲਗਦੀ ਤਾਂ ਸਾਨੂੰ ਰੋਟੀ ਤਾਂ ਮਿਲਦੀ ਨਹੀ ਸੀ, ਸੋ ਸਾਰੇ ਮੁੰਡਿਆ ਨੇ ਇਕੱਠੇ ਹੋ ਕੇ ਘਰ ਦੀਆ ਰੋਟੀਆ ਦੀਆ ਗੱਲਾ ਗੱਲਾ ਕਰ ਕਰ ਹੀ ਢਿੱਡ ਭਰ ਲੈਣਾ... ਅਤੇ ਪਿਆਸ ਬਝਾਉਣ ਲਈ ਠੰਡੇ ਮਿੱਠੇ ਜਲ ਦੀਆ ਛਬੀਲਾਂ ਦੀਆ ਗੱਲਾ ਕਰ ਲੈਣੀਆ.. ਅਸੀ ਸਾਰੇ ਸੱਚੇ ਪਾਤਸ਼ਾਹ ਅੱਗੇ ਇਹੋ ਅਰਦਾਸ ਕਰਦੇ ਸੀ:
"ਹੇ ਸੱਚੇ ਪਾਤਸ਼ਾਹ! ਸਾਨੂੰ ਇਕ ਵਾਰ ਵਾਪਿਸ ਸਾਡੇ ਗੁਰੂਆ ਪੀਰਾ ਦੀ ਧਰਤੀ ਤੇ ਲੈ ਜਾ, ਦੁਬਾਰਾ ਕਦੀ ਵੀ ਪੰਜਾਬ ਦੀ ਧਰਤੀ ਨਹੀ ਛੱਡਾਗੇਂ.., ਅਸੀ ਆਪਣੀ ਰਹਿੰਦੀ ਸਾਰੀ ਉਮਰ ਪੰਜਾਬ ਦੀ ਕੁੱਖ ਿਵਚ ਹੀ ਕੱਟਾਗੇ. ਕਦੇ ਵੀ ਵਿਦੇਸ਼ ਦਾ ਨਾਮ ਨਹੀ ਲਵਾਗੇ ਅਤੇ ਪਿੰਡ ਪਿੰਡ ਜਾ ਕੇ ਪਰਚਾਰ ਕਰਾਗੇ ਕੇ ਕੋਈ ਵੀ ਬਾਹਰ ਨਾ ਜਾਇਉ, ਕਿਉਕੇ ਸਾਨੂੰ ਇਹਨਾ ਗੱਲਾ ਦਾ ਪਤਾ ਅੱਜ ਏਸ ਰੇਤ ਦੇ ਜੰਗਲ ਿਵਚ ਆ ਕੇ ਪਤਾ ਲੱਗਿਆ ਸੀ ਕੇ, ਪੰਜਾਬ ਤੇ ਗੁਰੂਆ ਦੀ ਧਰਤੀ ਤੇ ਰੇਤ ਦੇ ਜੰਗਲ ਦਾ ਕੀ ਫਰਕ ਹੈ. ਇੱਥੇ ਅਸੀ ਪਾਣੀ ਨੂੰ ਤਰਸ ਰਹੇ ਆ, ਪੰਜਾ ਿਵਚ ਅਸੀ ਛਬੀਲਾਂ ਲਾਉਦੇ ਹਾ. ਇੱਥੇ ਅਸੀ ਭੁੱਖੇ ਮਰ ਰਹੇ ਆ, ਤੇ ਪੰਜਾਬ ਿਵਚ ਅਸੀ ਭੁੱਖਿਆ ਲਈ ਲੰਗਰ ਲਾਉਦੇ ਆ.

ਇਥੇ ਅਸੀ ਛਾਵੇ ਬੈਠਣ ਨੂੰ ਤਰਸਦੇ ਆ ਤੇ ਪੰਜਾਬ ਅਸੀ ਲੋਕਾਂ ਲਈ ਸਰਾਵਾ ਬਣਾਈਆ ਆ..
ਜਦੋ ਵੀ ਸਾਨੂੰ ਥੌੜੇ ਥੌੜੇ ਚੌਲ ਿਮਲਦੇ ਤਾਂ ਅਸੀ ਪਹਿਲਾ ਅਰਦਾਸ ਕਰਦੇ ਫਿਰ ਚੌਲ ਖਾਦੇਂ.. ਇਸ ਤਰਾ ਅਸੀ ਪਾਣੀ ਪੀਣ ਤੋ ਪਹਿਲਾ ਵੀ ਅਰਦਾਸ ਕਰਦੇ. ਭਾਵੇ ਅਸੀ ਸੈਂਤੀ ਮੁੰਡੇ ਕਲੀਨ ਸ਼ੇਵ ਸੀ, ਭਾਵੇ ਕੋਈ ਵੀ ਸਰਦਾਰ ਨਹੀ ਸੀ., ਭਾਵੇ ਘਰਦਿਆ ਤੋ ਬਹੁਤ ਦੂਰ ਸੀ ਪਰ ਅਸੀ ਵਾਹਿਗੁਰੂ ਦੇ ਬਹੁਤ ਨੇੜੇ ਸੀ.
ਕਿਉਕੇ ਇੰਨੀ ਜਿਆਦਾ ਧੁੱਪ, ਭੁੱਖ, ਪਿਆਸ ਹੋਣ ਦੇ ਬਾਵਜੂਦ ਵੀ ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਸਾਨੂੰ ਕੋਈ ਬੀਮਾਰੀ ਨਹੀ ਸੀ ਲੱਗੀ. ਅਸੀ ਭੁੱਖੇ ਪਿਆਸੇ ਸਵੇਰੇ ਸ਼ਾਮ ਨਿਤਨੇਮ ਕਰਦੇ, ਅਤੇ ਵਾਹਿਗੁਰੂ ਨੂੰ ਯਾਦ ਕਰਦੇ..
ਜਿਸ ਕਰਕੇ ਸਾਡੇ ਅੰਦਰ ਇਕ ਚੰਗੀ ਸੋਚ ਨੇ ਜਨਮ ਲਿਆ....
ਅੱਦ ਸਾਨੂੰ ਪੰਦਰਾਂ ਹੋ ਗਏ, ਇਸ ਰੇਤ ਦੇ ਜੰਗਲ ਆਇਆ ਨੂੰ. ਅਸੀ ਸੈਤੀ ਮੁੰਡੇ ਅਲੱਗ ਬਾਠੇ ਸੀ ਤੇ ਨੌ ਨੀਗਰੋ ਮੁੰਡੇ ਸਾਡੇ ਤੋੋ ਸੌ ਗਜ ਦੂਰ ਬੈਠੇ ਸੀ.
ਜਦੋ ਅਸੀ ਨੀਗਰੋ ਕੋਲੋ ਪੰਜ ਜਾਣੇ ਪਾਣੀ ਲੈਣ ਗਏ ਤਾਂ ਉਹਨਾ ਬੱਸ ਇਕ ਹੀ ਬੋਤਲ ਦਿੱਤੀ ਪਾਣੀ ਦੀ.....
ਅਸੀ ਕਿਹਾ ਤੁਸੀ ਨੌ ਜਣੇ ਉ, ਤੁਸੀ ਅੱਧੀ ਕੈਨੀ ਰੱਖ ਲਵੋ ਪਾਣੀ ਦੀ ਤੇ ਡੇਢ ਸਾਨੂੰ ਦੇ ਦਵੋ....
ਉਹ ਕਹਿੰਦੇ " ਇਕ ਕੈਨੀ ਤੁਹਾਡੀ, ਤੇ ਇਕ ਸਾਡੀ"
ਫਿਰ ਵੀ ਜਦੋ ਅਸੀ ਕੈਨੀ ਨੂੰ ਹੱਥ ਲਾਉਣ ਲੱਗੇ ਤਾਂ ਨੀਗਰੋ ਨੇ ਬਿੱਕਰ ਨੂੰ ਧੱਕਾ ਮਾਰਿਆ ਤੇ ਸਾਨੂੰ ਪੈ ਗਏ. ਉਹਨਾ ਨਾਸ ਕਾਫੀ ਹੱਥੋਪਾਈ ਹੋਈ. ਸਾਡਾ ਰੌਲਾ ਸੁਣ ਕੇ ਬਾਕੀ ਮੁੰਡੇ ਵੀ ਆ ਗਏ. ਹੁਣ ਨੀਗਰੋ ਡਰ ਗਏ. ਅਸੀ ਉਹਨਾ ਨੂੰ ਅੱਧੀ ਕੈਨੀ ਪਾਣੀ ਦੀ ਦਿੱਤੀ ਤੇ ਡੇਢ ਅਸੀ ਲੈ ਆਏ...
ਉਸ ਰਾਤ ਲੜਾਈ ਤੋ ਬਾਦ ਨੀਗਰੋ ਸਾਰੀ ਸਾਜੇ ਤੋ ਡਰਦੇ ਨਾ ਸੁੱਤੇ, ਤੇ ਨਾ ਅਸੀ ਉਹਨਾ ਦੇ ਡਰ ਤੋ. ਸਾਨੂੰ ਖਦਸ਼ਾ ਸੀ ਕੇ ਸਾਨੂੰ ਰਾਤ ਕਿਤੇ ਮਾਰ ਕੇ ਪਾਣੀ ਨਾ ਲੈ ਜਾਣ.....
ਮੈ ਸੋਚ ਰਿਹਾ ਸੀ. ਅਸੀ ਛਬੀਲਾਂ ਲਾਉਣ ਵਾਲੀ ਕੌਮ ਅੱਜ ਖੁਦ ਪਾਣੀ ਪਿੱਛੇ ਲੜ ਰਹੀ ਆ. ਪਰ ਇਹ ਵੀ ਸਾਡੀ ਮਜਬੂਰੀ ਸੀ. ਕਈ ਵਾਰ ਸਾਡੇ ਿਵਚੋ ਕਈ ਮੁੰਡੇ ਸਾਰੀ ਸਾਰੀ ਰਾਤ ਨਾ ਸੌਦੇ... ਕਿਉਕੇ ਇਸ ਲਈ, ਜਦੋ ਬਾਕੀ ਸਾਰੇ ਮੁੰਡੇ ਸੌ ਜਾਦੇਂ. ਤਾ ਕਈ ਮੁੰਡੇ ਰਾਤ ਚੋਰੀ ਪਾਣੀ ਪੀ ਜਾਦੇਂ.... ਜਦੋ ਅਸੀ ਸਵੇਰ ਨੂੰ ਪਾਣੀ ਵੰਡਣ ਲੱਗਣਾ ਤਾਂ ਪਾਣੀ ਘੱਟ ਹੋਣਾ.. ਫਿਰ ਅਸੀ ਸਮਝ ਗਏ ਕੇ ਕਈ ਸੀਜੇ ਿਵਚੋ ਪਾਣੀ ਚੋਰ ਆ...
ਫਿਰ ਅਸੀ ਸਲਾਹ ਕਰਨ ਲੱਗ ਪਏ ਕੇ ਪਾਣੀ ਦੀ ਰਾਖੀ ਕਿਵੇ ਕੀਤੀ ਜਾਂਵੇ???? "ਹੱਲ ਿਨਕਲ ਆਇਆ". ਹੁਣ ਅਸੀ ਪਾਣੀ ਦੀਆ ਕੈਨੀਆ ਨੂੰ ਚੰਗੀ ਤਰਾ ਢੱਕਣ ਨਾਲ ਬੰਦ ਕਰਕੇ ਸੌਣ ਤੋ ਪਹਿਲਾ ਰੇਤ ਿਵਚ ਇਕ ਟੋਆ ਪੁੱਟ ਕੇ ਹੇਠਾਂ ਦੱਬ ਦਿੰਦੇ, ਤੇ ਆਪ ਉਪਰ ਸੌ ਜਾਦੇਂ...
ਰੇਤ ਦੇ ਜਾੜ ਬੀਆਬਾਨ ਿਵਚ ਸਾਨੂੰ ਉਹਨਾ ਡਰ ਸਾਡੇ ਡਾਲਰਾ ਯੂਰੋ ਚੋਰੀ ਹੋਣ ਦਾ ਨਹੀ ਸੀ, ਜਿਨਾ ਡਰ ਪਾਣੀ ਚੋਰੀ ਹੋਣ ਦਾ ਸੀ. ਅਸੀ ਤਿੰਨ ਟਾਈਮ ਪਾਣੀ ਵੰਡਦੇ ਸੀ, ਅੱਧਾ ਅੱਧਾ ਗਿਲਾਸ. ਅਸੀ ਸਾਰਿਆ ਨੇ ਅਾਪੋ ਅਾਪਣੀਆ ਬੋਤਲਾਂ ਰੱਖੀਆ ਸੀ, ਜਿਸ ਿਵਚ ਅਸੀ ਪਾਣੀ ਬਚਾ ਬਚਾ ਕੇ ਜਮਾ ਕਰਦੇ ਸੀ.
ਫਿਰ ਪੱਚੀ ਦਿਨਾ ਸਾਨੂੰ ਦਸਵੀ ਵਾਰ ਨਵੇ ਡੌਂਕਰ ਡੌਂਕੀ ਲਵਾਉਣ ਲਈ ਲੈਣ ਆਏ. ਤੇ ਕਿਹਾ "ਜਲਦੀ ਜਲਦੀ ਗੱਡੀਆ ਿਵਚ ਬੈਠੋ" ਅਸੀ ਕਾਹਲੀ ਨਾਲ ਤਿਆਰੀ ਬੰਨ ਲਈ, ਸ਼ਾਮ ਦੇ ਸੱਤ ਵੱਜੇ ਸੀ. ਅਸੀ ਸਾਰੇ ਤੇ ਨੀਗਰੋ ਜਦ ਗੱਡੀ ਿਵਚ ਬੈਠੇ ਤਾਂ ਡੌਂਕਰਾਂ ਨੇ ਸਾਡੀ ਗਿਣਤੀ ਕੀਤੀ. ਫਿਰ ਨੀਗਰੋਆ ਨੂੰ ਬਾਹੋਂ ਫੜ ਕੇ ਥੱਲੇ ਲਾ ਦਿੱਤਾ ਕੇ ਤੁਸੀ ਇੱਥੇ ਰੁਕੋ ਅਸੀ ਤਹਾਨੂੰ ਲੈਣ ਆਉਦੇ ਆ..
ਉਹਨਾਂ ਦੀ ਗੱਲ ਸੁਣ ਕੇ ਨੀਗਰੋ ਉੱਚੀ ਉੱਚੀ ਰੋਣ ਲੱਗ ਪਏ. ਉਹ ਡੌਂਕਰਾਂ ਦੇ ਪੈਰ ਫੜ ਕੇ ਕਹਿਣ ਲੱਗੇ "ਸਾਨੂੰ ਵੀ ਲੈ ਜਾਉ"????? ਪਰ ਡੌਂਕਰਾਂ ਨੇ ਉਹਨਾ ਨੂੰ ਗਾਲਾਂ ਕੱਢ ਕੱਢ ਕੇ ਉਥੇ ਹੀ ਰੁਕਣ ਲਈ ਕਿਹਾ. ਉਹਨਾ ਨੀਗਰੋਆ ਦੀ ਹਾਲਤ ਲੇਖ ਕੇ ਸਾਡਾ ਵੀ ਰੋਣਾ ਨਿਕਲ ਗਿਆ, ਪਰ ਡੌਂਕਪ ਉਹਨਾ ਨੀਗਰੋਆ ਨੂੰ ਉਥੇ ਹੀ ਛੱਡ ਕੇ ਭੱਜ ਆਏ... " ਸੱਚੇ ਪਾਤਸ਼ਾਹ ਜਾਣਦੇ ਉਹਨਾ ਨਾਲ ਪਿੱਛੋ ਕੀ ਬੀਤੀ ਹੋਵੇ....
ਜਦ ਵਾ ਸਾਡੀਆ ਗੱਡੀਆ ਰਾਤ ਨੂੰ ਬਾਰਡਰ ਵੱਲ ਜਾਦੀਆਂ, ਤਾਂ ਗੱਡੀਆ ਦੀਆ ਲਾਈਟਾਂ ਬੰਦ ਹੁੰਦੀਆ ਸੀ. ਅੱਜ ਅਜੇ ਅਸੀ ਵੀਹ ਕਿਲੋਮੀਟਰ ਬਾਰਡਰ ਤੋ ਪਿੱਛੇ ਹੀ ਸੀ ਤਾਂ ਵੇਖਿਆ ਕੇ ਡੌਂਕਰ ਛੋਟੇ ਛੋਟੇ ਦਰੱਖਤਾਂ ਿਵਚੋ ਗੱਡੀ ਲੈ ਕੇ ਜਾਦੇਂ ਸੀ.
ਰਾਤ ਦੇ ਸਾਡੇ ਗਿਆਰਾਂ ਦਾ ਟਾਇਮ ਸੀ. ਅਚਾਨਕ ਜਾਦੀ ਜਾਦੀ ਗੱਡੀ ਸਾਡੀ ਟੋਏ ਿਵਚ ਫਸ ਗਈ. ਉਥੇ ਚੀਕ ਚਿਹਾੜਾ ਪੈ ਗਿਆ. ਪਰ ਵਾਹਿਗੁਰੂ ਨੇ ਸਾਨੂੰ ਬਚਾ ਲਿਆ...

ਡੌਂਕਰਾਂ ਨੇ ਸਾਨੂੰ ਚੁੱਪ ਕਰਵਾ ਕੇ ਟੋਏ ਿਵਚੋ ਗੰਿੱਡੀ ਕੱਢੀ ਤੇ ਫਿਰ ਤੁਰ ਪਏ. ਅੱਧੇ ਘੰਟੇ ਬਾਦ ਉਹਨਾ ਨੇ ਸਾਨੂੰ ਗੱਡੀ ਿਵਚੋ ਉਤਾਰ ਕੇ ਸਾਡੀਆ ਦੋ ਲਾਈਨਾ ਬਣਾ ਲਈਆ. ਇੱਕ ਲਾਈਨ ਿਵਚ ਸਭ ਤੋ ਅੱਗੇ ਮੈਂ ਸੀ ਤੇ ਦੂਸਰੀ ਲਾਈਨ ਵਿਚ ਮਹਿਤਪੁਰ ਉਲੱਦਣੀ ਦਾ ਮੁੰਡਾ ਸੀ. ਡੋਕਰ ਸਾਡੇ ਅੱਗੇ ਸੀ......

ਚਲਦਾ ਜੀ ਬਾਕੀ ਕਲ ਨੂੰ...

# PART – 10

ਰਾਤ ਦੇ ਇੱਕ ਡੇਢ ਵਜੇ ਬਾਰਡਰ ਤੋ ਅਸੀ ਸਿਰਫ ਅੱਧਾ ਕਿੱਲੋਮੀਟਰ ਪਿੱਛੇ ਸੀ।ਇੱਕ ਛੋਟੀ ਜਿਹੀ ਕਿੱਕਰ ਦੇ ਪਿੱਛੇ ਤੇ ਸਾਹਮਣੇ ਮੋਰਾਕੋ ਦੇ ਬਾਰਡਰ ਤੇ ਫੌਜੀਆ ਦੀਆ ਗੱਡੀਆ ਥੋੜੇ ਥੋੜੇ ਫਾਸਲੇ ਤੇ ਘੁੰਮਦੀਆ ਸੀ।ਉਨਾ ਗੱਡੀਆ ਦੇ ਉਪਰ ਇੱਕ ਬਹੁਤ ਹੀ ਤੇਜ ਲਾਈਟ ਸੀ ਜੋ ਆਲੇ ਦੁਆਲੇ ਘੁੰਮ ਰਹੀ ਸੀ।ਉਸ ਲਾਈਟ ਦੇ ਲਾਗੇ ਫੌਜੀ ਖੜੇ ਦਿਸਦੇ ਸਨ।ਸਾਨੂੰ ਪਤਾ ਲੱਗਾ ਕਿ ਜਦੋ ਲਾਈਟਾ ਦੇ ਚਾਨਣ ਚ ਕੋਈ ਬੰਦਾ ਉਹਨਾ ਫੌਜੀਆ ਨੂੰ ਦਿਸਦਾ ਹੈ ਤਾ ਉਹ ਉਸੇ ਟਾਈਮ ਗੋਲੀਆ ਚਲਾ ਦਿੰਦੇ ਹਨ।ਜਦੋ ਗੱਡੀ ਦੀ ਲਾਈਟ ਸਾਡੇ ਵੱਲ ਨੰੂ ਪੈਦੀ,ਅਸੀ ਸਾਰੇ ਲੰਮੇ ਪੈ ਜਾਦੇ।ਸਾਡਾ ਇੱਕ ਡੌਂਕਰ ਮੋਰਾਕੋ ਦੇ ਬਾਰਬਰ ਤੇ ਸੌ ਗਜ ਪਿੱਛੇ ਸੀ।ਉਹ ਸਾਨੰੂ ਇਹ ਕਹਿ ਕੇ ਅੱਗੇ ਨੰੂ ਚਲਾ ਗਿਆ ਕਿ ਤੁਸੀ ਇੱਥੇ ਖੜੋ ਮੈ ਮੋਰਾਕੋ ਦੇ ਫੌਜੀ ਅਫਸਰ ਨਾਲ ਬਾਰਡਰ ਪਾਰ ਕਰਨ ਲਈ ਸੈਟਿੰਗ ਕੀਤੀ ਹੋਈ ਹੈ,ਮੈ ਹੁਣੇ ਆਇਆ॥ਅਸੀ ਅਜੇ ਖੜੇ ਹੀ ਸੀ ਕਿ ਅਚਾਨਕ ਹੀ ਮਿਲਟਰੀ ਵਾਲੀ ਗੱਡੀ ਦੀ ਲਾਈਟ ਸਾਡੇ ਵੱਲ ਪਈ।ਲਾਈਟ ਸਾਡੇ ਤੇ ਪੈਦਿਆ ਹੀ ਮੋਰਾਕੋ ਦੀ ਮਿਲਟਰੀ ਨੇ ਗੋਲੀ ਚਲਾ ਦਿੱਤੀ,ਸਾਡੇ ਵਾਲਾ ਡੌਂਕਰ ਚੀਕਾ ਮਾਰਦਾ ਥੱਲੇ ਡਿੱਗ ਪਿਆ। ਅਸੀ ਸਾਰੇ ਘਬਰਾ ਗਏ।ਅਸੀ ਸਮਝਿਆ ਕਿ ਇਹ ਡੌਂਕਰ ਤਾ ਮਰ ਗਿਆ ਅਸੀ ਸਾਰੇ ਮੁੰਡੇ ਇੱਕ ਦੂਜੇ ਤੌਂ ਅੱਗੇ ਚੀਕਾ ਮਾਰਦੇ ਭੱਜਣ ਲੱਗੇ ਪਏ।ਮੋਰਾਕੋ ਦੀ ਮਿਲਟਰੀ ਨੇ ਸਾਡੇ ਉਤੇ ਵੀ ਸਤਾਰਾਂ ਅਠਾਰਾਂ ਗੋਲੀਆ ਚਲਾਈਆ ਪਰ ਸੱਚੇ ਪਾਤਸਾਹ ਨੇ ਆਪਣੀ ਕਿਰਪਾ ਨਾਲ ਸਾਨੰੂ ਬਚਾ ਲਿਆ।ਮੈ ਸੌਚ ਰਿਹਾ ਸੀ ਕਿ ਸੱਚੇ ਪਾਤਸਾਹ ਦੇ ਸਰੂਪ ਗੁਟਕਾ ਸਾਹਿਬ ਮੇਰੇ ਕੋਲ ਸੀ,ਤਾ ਹੀ ਇਸ ਔਖੇ ਸਮੇ ਬਚਾਅ ਹੋ ਗਿਆ। ਮੈ ਗੁਟਕਾ ਸਾਹਿਬ ਹਮੇਸਾ ਪਾਕੇਟ ਬੈਲਟ ਵਿੱਚ ਪਾ ਕੇ ਲੱਕ ਦੁਆਲੇ ਬੈਲਟ ਬੰਨ ਲੈਂਦਾ ਸੀ। ਅਸੀ ਦੌੜ ਰਹੇ ਸੀ।ਇੱਕ ਕਿੱਲੋਮੀਟਰ ਦੌੜਨ ਤੋ ਬਾਅਦ ਅਸੀ ਸਾਹ ਲਿਆ।ਗੋਲੀਆਂ ਚੱਲਦੀਆ ਵੇਖ ਕੇ ਸਾਡੀ ਤਾਂ ਭੁੱਖ ਤੇ ਿਪਆਸ ਵੀ ਜਾਂਦੀ ਲੱਗੀ।ਅਸੀ ਸਾਰੇ ਆਪਣੀ ਕਿਸਮਤ ਤੇ ਰੌਂਦੇ ਸੀ।ਮੌਤ ਹਮੇਸਾ ਸਾਡੇ ਨਾਲ ਪਰਛਾਂਵਾ ਬਣ ਕੇ ਸਾਡੇ ਪੈਰਾਂ ਚ ਰਹਿੰਦੀ ਸੀ,ਪਰ ਸੱਚੇ ਪਾਤਸਾਹ ਦਾ ਮਹਿਰਾਂ ਭਰਿਆ ਹੱਥ ਸਾਡੇ ਸਿਰ ਤੇ ਰਹਿਦਾ ਸੀ,ਜਿਸ ਕਰ ਕੇ ਅਸੀ ਮੌ ਤੋ ਬਚਦੇ ਰਹੇ।
ਜਿਸ ਦਾ ਸਾਹਿਬੁ ਡਾਢਾ ਹੋਇ॥ ਤਿਸ ਨੋ ਮਾਰਿ ਨ ਸਾਕੈ ਕੋਇ॥ ਹੁਣ ਸਾਡਾ ਡੌਂਕਰਾਂ ਨਾਲ ਆਹਮਣਾ-ਸਾਹਮਣਾ ਹੋਇਆ ਤੇ ਉਹ ਕਹਿਣ ਲੱਗੇ,ਤੁਸੀ ਗੋਲੀਆਂ ਚੱਲਣ ਵੇਲੇ ਦੌੜੇ ਕਿਉ ਸੀ ? ਗੋਲੀਆਂ ਚੱਲਦੀਆਂ ਚ ਤੁਹਾਨੰੂ ਲੰਮੇ ਪੈ ਜਾਣਾ ਚਾਹੀਦਾ ਸੀ...।ਅਸੀ ਕਿਹਾ, ਤੁਸੀ ਕਿਹੜਾ ਸਾਨੰੂ ਦੱਸਿਆ ਸੀ ਕਿ ਅੱਗੋ ਗੋਲੀਆਂ ਚੱਲਣੀਐਂ....। ਤੁਸੀ ਤਾਂ ਕਹਿੰਦੇ ਸੀ ਸਾਡੀ ਮੋਰਾਕੋ ਮਿਲਟਰੀ ਨਾਲ ਸੈਿਟਗ ਹੈ...। ਡੌਂਕਰ ਕਹਿੰਦਾ- ਸਾਡੀ ਸਗੀਰ ਮਧੀਰ (ਛੋਟੇ ਅਫ਼ਸਰ) ਨਾਲ ਸੈਟਿਗ ਹੈ, ਪਰ ਲੱਗਦੈ ਓਥੇ ਕਬੀਰ ਮਧੀਰ (ਵੱਡਾ ਅਫ਼ਸਰ) ਆ ਗਿਆ, ਜਿਸ ਕਰਕੇ ਗੋਲੀਆਂ ਚੱਲੀਆਂ।ਸਾਨੰੂ ਨਹੀ ਸੀ ਪਤਾ ਕਬੀਰ ਮਧੀਰ ਤੇ ਸਗੀਰ ਮਧੀਰ ਕੌਣ ਸਨ, ਪਰ ਅਸੀ ਡੌਂਕਰਾ ਦੀ ਹਰ ਗੱਲ ਤੇ ਯਕੀਨ ਕਰਨ ਲਈ ਮਜਬੂਰ ਸਾਂ।
ਇੱਹ ਡੌਂਕਰ ਇੱਕ ਦਿਨ ਵਿੱਚ ਭਾਵੇ ਪੰਜ ਟਾਈਮ ਨਮਾਜ ਪੜਦੇ ਸੀ, ਪਰ ਇੱਕ ਦਿਨ ਵਿੱਚ ਸੌ ਵਾਰ ਝੂਠ ਬੋਲਦੇ ਸੀ।ਸਾਨੰੂ ਕਦੇ ਵੀ ਕੋਈ ਵੀ ਗੱਲ ਸੱਚ ਨਹੀ ਸੀ ਦੱਸਦੇ,ਸਗੋਂ ਜਿਹੜੀ ਵੀ ਗੱਲ ਦੱਸਦੇ ਉਸ ਦੇ ਉਲਟ ਹੀ ਹੁੰਦਾ।ਹੁਣ ਅਸੀ ਸਾਢੇ ਤਿੰਨ ਵਜੇ ਤੜਕੇ ਆਪਣੀਆ ਗੱਡੀਆਂ ਕੋਲ ਪਹੁੰਚ ਗਏ।ਸਾਡੇ ਸਾਰਿਆ ਦੇ ਸਰੀਰ ਥੱਕੇ ਟੁੱਟੇ ਪਏ ਸੀ।ਤੁਰਨ ਨੰੂ ਦਿਲ ਨਹੀ ਸੀ ਕਰਦਾ, ਪਰ ਫਿਰ ਵੀ ਸੱਚੇ ਪਾਤਸਾਹ ਦੀ ਸਾਡੇ ਤੇ ਕਿਰਪਾ ਸੀ।ਵਾਹਿਗੁਰੂ ਸਾਡੇ ਅੰਗ ਸੰਗ ਸੀ।ਸਾਨੰੂ ਫਿਰ ਡੌਂਕਰਾ ਨੇ ਗੱਡੀਆਂ ਵਿੱਚ ਬਿਠਾ ਲਿਆ।ਇਹ ਸਿਲਸਿਲਾ ਚਲਦਾ ਹੀ ਰਿਹਾ।ਭੁੱਖਿਆਂ ਤੇ ਪਿਆਸਿਆ ਨੰੂ ਅੱਜ ਸਾਨੰੂ ਸਤਾਈਵਾਂ ਦਿਨ ਹੋ ਗਿਆ।ਦਸ ਵਾਰ ਮੋਰਾਕੋ ਦੇ ਬਾਰਡਰ ਤੇ ਜਾਣ ਲਈ ਡੌਂਕਰ ਸਾਨੰੂ ਡੌਂਕੀ ਮਾਰਨ ਗਏ।ਸਤਾਈ ਦਿਨਾਂ ਵਿੱਚ ਕਿਸੇ

ਨੇ ਵੀ ਕਦੇ ਬਰੱਸ਼ ਨਹੀ ਕੀਤਾ,ਨਾ ਹੀ ਪਾਣੀ ਨਾਲ ਮੂੰਹ ਧੋਤਾ ਨਾ ਹੀ ਕਿਸੇ ਨੇ ਕੁਰਲੀ ਕੀਤੀ।ਬਸ ਭੁੱਖੇ ਢਿੱਡ ਗੱਡੀਆਂ ਵਿੱਚ ਬੈਠ ਜਾਦੇ

ਇੱਕ ਦਿਨ ਅਸੀ ਬਾਰਡਰ ਤੋ ਚਾਰ ਵਜੇ ਗੱਡੀਆਂ ਵਿੱਚ ਬੈਠੇ ਤੇ ਦੁਪਹਿਰ ਨੂੰ ਕੜਾਕੇ ਦੀ ਧੁੱਪ ਵਿੱਚ ਉਹਨਾਂ ਸਾਨੂੰ ਦੋ ਵਜੇ ਇੱਕ ਕਿੱਕਰ ਦੇ ਕੋਲ ਉਤਾਰ ਦਿੱਤਾ।ਹੁਣ ਅਸੀ ਅੱਕ ਗਏ ਸੀ।ਅਸੀਂ ਸਾਰਿਆ ਨੇ ਮਿਲ ਕੇ ਇਹ ਸਲਾਹ ਕੀਤੀ ਕਿ ਅੱਜ ਤੋ ਬਾਅਦ ਅਸੀ ਕਦੇ ਵੀ ਡੌਂਕਰਾਂ ਨਾਲ ਮੋਰਾਕੋ ਦੇ ਬਾਰਡਰ ਤੇ ਡੌਂਕੀ ਲਾਉਣ ਨਹੀ ਜਾਣਾ,ਭਾਵੇ ਸਾਨੂੰ ਗਾਲਾਂ ਕੱਢਣ ਤੇ ਭਾਵੇ ਕੁੱਟਣ।ਅਸੀ ਕੀਤੇ ਫੈਸਲੇ ਮੁਤਾਬਿਕ ਬਾਰਡਰ ਵੱਲ ਜਾਣ ਤੋ ਨਾਂਹ ਕਰ ਦਿੱਤੀ।ਡੌਂਕਰ ਸਾਨੂੰ ਰੇਤ ਵਿੱਚ ਕਿੱਕਰ ਕੋਲ ਛੱਡ ਕੇ ਜਾਣ ਹੀ ਲੱਗੇ ਸੀ ਕਿ ਡੌਂਕਰਾਂ ਦੇ ਇੰਟਰਨੈਸਨਲ ਵਾਇਰਲੈੱਸ ਸੈੱਟ ਤੇ ਸਾਡੇ ਮਾਲੀ ਦੇਸ ਵਾਲੇ ਏਜੰਟ ਅਜੇ ਤੇ ਰਾਜੇਸ ਦਾ ਫੋਨ ਆ ਗਿਆ। ਜਦ ਮੈਂ ਫੋਨ ਫੜਿਆ ਰਾਜੇਸ ਏਜੰਟ ਮੈਨੂੰ ਪੁੱਛਣ ਲੱਗਾ-ਕੀ ਹੋ ਗਿਆ ? ਤੁਸੀ ਅੱਜ ਬਾਰਡਰ ਪਾਰ ਕਰ ਜਾਣਾ ਸੀ....। ਮੈ ਸਾਰੇ ਮੁੰਡਿਆਂ ਦੇ ਸਾਹਮਣੇ ਰੋਂਦੇ-ਰੋਂਦੇ ਨੇ ਗਾਲਾਂ ਕੱਢਦੇ ਉਸ ਨੂੰ ਕਿਹਾ,ਤੂੰ ਤਾਂ ਕਹਿੰਦਾ ਸੀ ਏ ੁ ਸੀ ੁ ਗੱਡੀਆ ਵਿੱਚ ਜਾਣੈ ਤੇ ਬਾਰਡਰ ਤੇ ਫੌਜੀਆਂ ਨਾਲ ਸਾਡੀ ਸੈਟਿੰਗ ਐ, ਪਰ ਸਾਡੇ ਬਾਰਡਰ ਪਾਰ ਕਰਨ ਲੱਗਿਆਂ ਫੌਜੀਆਂ ਨੇ ਸਤਾਰਾਂ ਅਠਾਰਾਂ ਗੋਲੀਆਂ ਚਲਾਈਆਂ .....ਅਸੀ ਦੌੜ ਕੇ ਮਸੀ ਬਚੇ....ਅਸੀ ਅੱਜ ਤੋਂ ਬਾਅਦ ਕਦੇ ਬਾਰਡਰ ਤੇ ਨਹੀ ਜਾਣਾ...ਸਾਡੇ ਕੋਲੋ ਭਾਵੇ ਸਾਰੇ ਪੈਸੇ ਲੈ ਲਓ, ਪਰ ਸਾਨੂੰ ਆਪਣੇ ਪੰਜਾਬ ਵਾਪਸ ਭੇਜ ਦਿਓ...। ਰਾਜੇਸ ਏਜੰਟ ਚੁੱਪ ਕਰ ਕੇ ਸੁਣਦਾ ਰਿਹਾ, ਫਿਰ ਠਰੰਮੇ ਜਿਹੇ ਨਾਲ ਕਹਿਣ ਲੱਗਾ, ਤੁਸੀ ਫਿਕਰ ਨਾ ਕਰੋ, ਅਸੀ ਅੱਜ ਬਹੁਤ ਖੁਸ ਹਾਂ ਕਿਉਕਿ ਤੁਹਾਡੇ ਤੋ ਬਾਅਦ ਮਾਲੀ ਦੇਸ ਤੋ ਅਸੀ ਸੈਂਤੀ ਮੁੰਡੇ ਹੋਰ ਭੇਜੇ ਸੀ ਤੇ ਉਹ ਕੱਲ ਮੋਰਾਕੋ ਦਾ ਬਾਰਡਰ ਪਾਰ ਕਰ ਕੇ ਸਪੇਨ ਚਲੇ ਗਏ ਨੇ। ਪਤਾ ਨਹੀ ਤੁਹਾਡੀ ਕਿਸਮਤ ਮਾੜੀ ਹੈ, ਤੁਹਾਡੇ ਤੋ ਬਾਅਦ ਵਿੱਚ ਸੈਂਤੀ ਮੁੰਡੇ ਬਾਰਡਰ ਪਾਰ ਕਰ ਗਏ, ਤੁਸੀ ਦੋ ਦਿਨ ਹੋਰ ਠਹਿਰੋ ਅਸੀ ਉਹਨਾਂ ਡੌਂਕਰਾਂ ਨੂੰ ਕਹਿੰਦੇ ਹਾਂ ਕਿ ਸਾਡੇ ਹੋਰ ਸੈਂਤੀ ਮੁੰਡਿਆਂ ਨੂੰ ਬਾਰਡਰ ਪਾਰ ਕਰਾ ਦਿਓ......। ਅਸੀ ਹੈਰਾਨ ਸਾਂ ਕਿ ਇਹਨਾਂ ਨੇ ਤਾਂ ਸਤਾਈ ਦਿਨਾਂ ਵਿੱਚ ਸਾਡੇ ਪੰਜ ਵਾਰ ਡੌਂਕਰ ਬਦਲੇ ਨੇ ਫਿਰ ਵੀ ਅਸੀ ਉਸ ਏਜੰਟ ਦੀਆਂ ਮਿੱਠੀਆਂ ਤੇ ਪੋਲੀਆਂ-ਪੋਲੀਆਂ ਗੱਲਾਂ ਨੇ ਮੋਰਾਕੋ ਦੇ ਬਾਰਡਰ ਤੇ ਜਾਣ ਲਈ ਸਾਡਾ ਫਿਰ ਯਕੀਨ ਬਣਾ ਦਿੱਤਾ।.....
ਚਲਦਾ ਜੀ ਬਾਕੀ ਕਲ ਨੂੰ....

# PART - 11

ਹੁਣ ਸਾਨੂੰ ਮਾਲੀ ਦੇਸ ਵਾਲੇ ਏਜੰਟ ਅਜੈ ਤੇ ਰਾਕੇਸ ਨੇ ਇੱਕ ਵਾਰ ਫਿਰ ਪੂਰਾ ਯਕੀਨ ਬਣਾ ਦਿੱਤਾ ਕਿ ਤੁਸੀ ਹੁਣ ਬਾਰਡਰ ਜਰੂਰ ਪਾਰ ਕਰੋਗੇ। ਉਹਨਾਂ ਦੀ ਦਲੀਲ ਸੀ ਕਿ ਮੋਰਾਕੋ ਬਾਰਡਰ ਤੇ ਮਿਲਟਰੀ ਵਾਲੇ ਮੁਸਲਮਾਨ ਹਨ ਤੇ ਉਹਨਾਂ ਨੇ ਰੋਜੇ ਰੱਖੇ ਹਨ। ਉਹ ਯਕੀਨ ਨਾਲ ਕਹਿੰਦੇ ਸਨ ਕਿ ਅਸੀ ਰਾਤ ਨੂੰ ਤੁਹਾਨੂੰ ਬਾਰਡਰ ਪਾਰ ਕਰਵਾ ਦੇਣਾ ਹੈ, ਕਿਉਕਿ ਇਹਨਾਂ ਦਿਨਾਂ ਵਿੱਚ ਸਖਤਾਈ ਘੱਟ ਹੁੰਦੀ ਹੈ। ਸਾਡਾ ਬਾਰਡਰ ਪਾਰ ਕਰਨ ਦਾ ਸੰਘਰਸ ਫੇਰ ਸੁਰੂ ਹੋ ਗਿਆ। ਅਸੀ ਕੁੱਲ ਗਿਆਰਾਂ ਵਾਰ ਮੋਰਾਕੋ ਦੇ ਬਾਰਡਰ ਤੇ ਗਏ। ਗਿਆਰਵੀ ਵਾਰ ਡੌਂਕਰ ਸਾਨੂੰ ਰਾਤ ਨੂੰ ਦੋ ਗੱਡੀਆ ਵਿੱਚ ਲੈ ਕੇ ਬਾਰਡਰ ਵੱਲ ਚੱਲ ਪਏ। ਜਿਸ ਗੱਡੀ ਚ ਮੈ ਸੀ ਉਸ ਗੱਡੀ ਵਿੱਚ ਵੀਹ ਮੁੰਡੇ ਤੇ ਦੂਸਰੀ ਵਿੱਚ ਸਤਾਰਾਂ ਮੁੰਡੇ ਬੈਠੇ ਸਨ। ਅਸੀ ਵੀਹ ਮੁੰਡੇ ਬਾਰਡਰ ਤੋ ਅਜੇ ਵੀਹ ਪੰਝੀ ਕਿੱਲੋਮੀਟਰ ਦੂਰ ਸੀ ਜਦੋ ਸਾਡੀ ਗੱਡੀ ਰੇਤ ਵਿੱਚ ਫਸ ਗਈ। ਦੂਸਰੀ ਗੱਡੀ ਅੱਗੇ ਲੰਘ ਗਈ ਤੇ ਅਖੀਰ ਸਾਨੂੰ ਦਿੱਸਣੋ ਵੀ ਬੰਦ ਹੋ ਗਈ। ਅਸੀ ਦੋ ਘੰਟੇ ਫਸੀ ਹੋਈ ਆਪਣੀ

ਗੱਡੀ ਨੰੂ ਕੱਢਦੇ ਰਹੇ, ਪਰ ਗੱਡੀ ਨਹੀ ਨਿਕਲੀ। ਰਾਤ ਦੇ ਬਾਰਾਂ ਵੱਜ ਗਏ। ਸਾਨੰੂ ਡੌਂਕਰ ਕਹਿੰਦੇ ਤੁਸੀ ਸੌਣਾ ਨਹੀ ਬੇਲਛਿਆਂ ਨਾਲ ਗੱਡੀ ਦੇ ਟਾਇਰਾਂ ਥੱਲੋ ਰੇਤਾ ਕੱਢੋ.....। ਸਾਨੰੂ ਰੇਤੇ ਵਿੱਚੋ ਗੱਡੀ ਕੱਢਦਿਆ ਨੰੂ ਤੜਕੇ ਦੇ ਪੰਜ ਵੱਜ ਗਏ। ਅਖੀਰ ਮਸਾਂ ਹੀ ਗੱਡੀ ਨਿਕਲੀ, ਪਰ ਹੁਣ ਤੱਕ ਸਾਡੀ ਸਾਰਿਆ ਦੀ ਬਸ ਹੋ ਗਈ। ਨੀਦ ਵੀ ਬਹੁਤ ਆ ਰਹੀ ਸੀ, ਅਸੀ ਘਬਰਾਏ ਵੀ ਬਹੁਤ ਹੋਏ ਸੀ ਕਿ ਸਾਡੇ ਬਾਕੀ ਵੀਰ ਕਿੱਥੇ ਗਏ। ਪ। ਡੌਂਕਰਾਂ ਨੰੂ ਕੋਈ ਫਿਕਰ ਨਹੀ ਸੀ ਜਾਪਦਾ। ਉਹ ਸਾਨੰੂ ਕਹਿੰਦੇ ਸਾਹਮਣੇ ਦੋ ਤਿੰਨ ਕਿੱਲੋਮੀਟਰ ਤੇ ਪਹਾੜ ਹੈ, ਤੁਸੀ ਉਥੇ ਜਾ ਕੇ ਬੈਠ ਜਾਉ.....ਅਸੀ ਦੂਜੀ ਗੱਡੀ ਨੰੂ ਵੇਖ ਕੇ ਆਉਦੇ ਹਾਂ।
ਸਾਨੰੂ ਤਸੱਲੀ ਹੋ ਗਈ, ਹੁਣ ਅਸੀ ਪਹਾੜ ਤੇ ਜਾ ਕੇ ਬੈਠ ਕੇ ਉਡੀਕ ਕਰਨ ਲਗੇ। ਅਗਲੇ ਦਿਨ ਸਾਡੇ ਵਾਲੀ ਗੱਡੀ ਹੀ ਉਹਨਾਂ ਸਤਾਰਾਂ ਬੰਦਿਆਂ ਨੰੂ ਲੈ ਕੇ ਸਵੇਰੇ ਦਸ ਵਜੇ ਸਾਡੇ ਕੋਲ ਪਹੁੰਚ ਗਈ। ਉਹਨਾਂ ਨੰੂ ਮਿਲਣ ਪਿੱਛੋ ਬੈਠ ਜਾਣ ਤੇ ਅਸੀ ਪੁੱਛਿਆਂ, ਤੁਸੀ ਕਿੱਥੇ ਬੈਠੇ ......
ਉਹਨਾ ਦੱਸਿਆ-" ਕੱਲ ਸ਼ਾਮ ਨੂੰ ਪੰਜ ਵਜੇ ਸਾਡੀ ਗੱਡੀ ਪੈਂਚਰ ਹੋ ਗਈ.... ਜਦੋਂ ਅਸੀ ਪੈਚਰ ਲਾਉਣ ਲੱਗੇ ਤਾ ਸਾਡੇ ਉਤੇ ਇਕ ਹੈਲੀਕਪਟਰ ਘੁੰਮ ਰਿਹਾ ਸੀ.. ਸਾਡੇਂ ਡੌਂਕਰ ਕਹਿੰਦੇ" ਤੁਸੀ ਸਾਰੇ ਲੰਮੇ ਪੈ ਜਾਉ" ਅਸੀ ਦੋ ਘੰਟੇ ਢਿੱਡ ਭਾਰ ਲੰਮੇ ਪਏ ਰਹੇ..... ਡੌਂਕਰਾਂ ੇ ਗਰਮੀ ਹੋਣ ਦੇ ਬਾਵਜੂਦ ਵੀ ਸਾਨੂੰ ਕੰਬਲਾਂ ਨਾਲ ਲੁਕੋ ਦਿਤਾ... ਸਾਡੇ ਡੌਂਕਰ ਆਪ ਗੱਡੀ ਲੈ ਕੇ ਭੱਜ ਗਏ .. ਅਸੀ ਸਾਰੀ ਰਾਤ ਉਡੀਕਦੇ ਰਹੇ ਤੇ ਹੁਣ ਸਾਨੂੰ ਆਹ ਤੁਹਾਡੇ ਗੱਡੀ ਵਾਲੇ ਡੌਂਕਰ ਜਾ ਕੇ ਮਿਲੇ ਤਾ ਸਾਨੂੰ ਲੈ ਕੇ ਆਏ...।
ਅਸੀ ਫਿਰ ਆਪਣੀ ਬੇਵੱਸੀ ਿਵਚ ਝੂਰਨ ਲੱਗੇ।
ਡੌਂਕਰ ਕਹਿੰਦੇ, "ਤੁਸੀ ਚੌਲ ਬਣਾ ਕੇ ਖਾ ਲਵੋ, ਅਸੀ ਤਹਾਨੂੰ ਹਰ ਹਾਲਤ ਿਵਚ ਬਾਰਡਰ ਪਾਰ ਕਰਵਾ ਦੇਣੇ!!!!
ਅਸੀ ਕਿਹਾ-" ਨਾ ਸਾਡੇ ਕੋਲ ਪਾਣੀ, ਤੇ ਨਾ ਚੌਲ....!
ਡੌਂਕਰ ਕਹਿੰਦੇ-" ਪਾਣੀ ਸਾਡੇ ਕੋਲ ਵੀ ਨਹੀ ਹੈ"
ਅਸੀ ਚਿੰਤਾ ਿਵਚ ਪੈ ਗਏ। ਅਖੀਰ ਉਹਨਾ ਸਾਨੂੰ ਦਸ ਲੀਟਰ ਪਾਣੀ ਦੇ ਦਿੱਤਾ ਤੇ ਫਿਰ ਆਉਣ ਦਾ ਲਾਰਾ ਲਾ ਕੇ ਚਲੇ ਗਏ. ...
ਅਸੀ ਗਿਆਰਾਂ ਵਜੇ ਸਾਰਿਆ ਨੇ ਥੋੜਾ ਥੋੜਾ ਪਾਣੀ ਪੀਤਾ, ਜਦ ਕੇ ਅਜੇ ਦਿਨ ਵੀ ਪੂਰਾ ਪਿਆ ਸੀ ਤੇ ਅੱਤ ਦੀ ਦੁਪਿਹਰ ਿਵਚ ਕੋਈ ਪਹਾੜ ਵੀ ਨਹੀ ਸੀ , ਜਿਸਦੀ ਅਸੀ ਛਾਵੇ ਬਹਿ ਸਕਦੇ....
ਅਸੀ ਧੁੱਪ ਿਵਚ ਸਾਰਾ ਦਿਨ ਬੈਠੇ ਰਹੇ. ਡੌਂਕਰ ਰਾਤ ਨੂੰ ਅੱਠ ਵਜੇ ਗੱਡੀ ਲੈ ਕੇ ਆਏ, ਅਸੀ ਸਾਰੇ ਪਾਣੀ ਨੂੰ ਤਰਸ ਰਹੇ ਸੀ. ਪਰ ਡੌਂਕਰ ਆਉਦਿਆ ਹੀ ਕਹਿੰਦੇ " ਤੁਸੀ ਹੁਣ ਸਪੇਨ ਜਾ ਕੇ ਹੀ ਪਾਣੀ ਪੀਵੋਗੇ....
"ਅਸੀ ਸੁੱਕੇ ਬੁੱਲਾਂ ਤੇ ਜੀਭ ਫੇਰਦੇ ਫਿਰ ਚੁੱਪ ਰਹੇ."
ਡੌਂਕਰ ਕਹਿੰਦੇ ਕੇ ਗੱਡੀ ਇੱਕ ਤੇ ਆਪਾਂ ਸੈਂਤੀ ਜਣੇ ਅਾ
ਅਸੀ ਕਿਹਾ ਕੇ ਏਨੇ ਜਣੇ ਕਿੱਦਾਂ ਬੈਠ ਸਕਦੇ,?????????
ਤਾਂ ਡੌਂਕਰ ਕਹਿੰਦੇ " ਏਦਾਂ ਕਰੋ ਵੀਹ ਜਣੇ ਿਵਚ ਬੈਠ ਜਾਉ, ਤੇ ਬਾਕੀ ਸਤਾਰਾਂ ਜਣੇ ਗੱਡੀ ਦੀਆ ਲੀਹਾਂ ਤੇ ਮਗਰ ਮਗਰ ਭੱਜੇ ਆਉ. ਤੇ ਆਪਣਾ ਸਾਰਾ ਸਮਾਨ ਹੁਣ ਇੱਥੇ ਹੀ ਸਿੱਟ ਦਿਉ"
ਇਹ ਹੁਕਮ ਅਟਪਟਾ ਜਿਹਾ ਸੀ, ਪਰ ਮੰਨਣਾ ਤਾਂ ਪੈਣਾ ਸੀ.
ਗੱਡੀ ਿਵਚ ਵੀਹ ਮੁੰਡਿਆ ਵਿਚ ਬੈਠਣ ਵਾਲਾ ਇਕ ਮੈ ਵੀ ਸੀ, ਬਾਕੀ ਸਾਰੇ ਮਗਰ ਮਗਰ ਭੱਜਣ ਲੱਗੇ. ਗੱਡੀ ਿਵਚ ਬੈਠਿਆ, ਸਾਨੂੰ ਮਗਰ ਭੱਜਣ ਵਾਲਿਆ ਵੱਲ ਵੇਖ ਕੇ ਤਰਸ ਜਿਹਾ ਆ ਰਿਹਾ ਸੀ.
ਚਾਰ ਕ ਕਿਲੋਮੀਟਰ ਗੱਡੀ ਚੱਲੀ ਤਾਂ ਡੌਂਕਰਾਂ ਨੇ ਸਾਨੂੰ ਗੱਡੀ ਿਵਚੋ ਲਾਹ ਕੇ ਸਤਾਰਾਂ ਮੁੰਡਿਆ ਨੂੰ ਗੱਡੀ ਿਵਚ ਬਿਠਾ ਦਿੱਤਾ ਤੇ ਹੁਣ ਅਸੀ ਭੱਜਣਾ ਸਟਾਰਟ ਕਰ ਦਿੱਤਾ...
ਇਸ ਤਰਾ ਉਹ ਸਾਨੂੰ ਤਿੰਨ ਚਾਰ ਕਿਲੋਮੀਟਰ ਲੈ ਗਏ. ਜਦੋ ਅਸੀ ਲੀਹਾਂ ਤੇ ਭੱਜ ਰਹੇ ਸੀ ਤਾਂ ਹੈਪੀ ਰੂਪੋਵਾਲ ਤਾਂ ਬੇਹੋਸ਼ ਹੋ ਕੇ ਿਡੱਗ ਪਿਆ. ਅਸੀ ਉਸਨੂੰ ਸੰਭਾਲਿਆ, ਉਹ ਪਾਣੀ ਮੰਗ ਰਿਹਾ ਸੀ. ਉਸਦੇ ਨਾਲ ਵਾਲੇ ਮੁੰਡੇ ਬੀਰੂ ਤੇ ਰਛਪਾਲ ਨੇ ਆਪਣੀ ਵਾਲੀ ਬੌਤਲ ਿਵਚੋ ਉਸਨੂੰ ਪਾਣੀ ਪਿਆਇਆ. ਤੇ ਫਿਰ ਉਹ ਦੋਵੇ ਹੀ ਹੈਪੀ ਨੂੰ ਮੋਡਿਆ ਤੋ ਹੱਥ ਪਾ ਕੇ ਤੋਰਦੇ ਰਹੇ...
ਅਖੀਰ ਡੌਂਕਰ ਸਾਨੂੰ ਸਾਰਿਆ ਨੂੰ ਬਾਰਡਰ ਤੱਕ ਪੰਜ ਕਿਲੋਮੀਟਰ ਤੋਰ ਕੇ ਲੈ ਕੇ ਗਏ....
ਜਦ ਅਸੀ ਬਾਰਡਰ ਤੋ ਕਿਲੋਮੀਟਰ ਦੂਰ ਰਿਹ ਗਏ ਤਾਂ ਡੌਂਕਰਾਂ ਨੇ ਸਾਡੀਆ ਦੋ ਲਾਈਨਾਂ ਬਣਾ ਲਈਆ.
ਅਸੀ ਥੱਕੇ ਹੋਏ ਵੀ ਸਾਵਧਾਨ ਹੋ ਕੇ ਤੁਰ ਰਹੇ ਸੀ। ਜਦੋ ਹੌਲੀ ਹੌਲੀ ਤੁਰਦੇ ਅਸੀ ਬਾਰਡਰ ਤੋ ਸਿਰਫ ਵੀਹ ਗਜ ਦੂਰ ਰਹਿ ਗਏ ਤਾਂ ਸਾਹਮਣੇ ਬਾਰਡਰ ਤੇ ਲਾਈਟਾਂ ਵਾਲੀਆ ਗੱਡੀਆ ਘੁੰਮ ਰਹੀਆ ਸਨ.

ਇਹ ਵੇਖ ਕੇ ਡੌਂਕਰਾਂ ਨੇ ਸਾਡੇ ਕਾਫਲੇ ਦਾ ਰੁਖ ਮੋੜ ਲਿਆ ਤੇ ਸਾਨੂੰ ਬਾਰਡਰ ਦੇ ਦੂਸਰੀ ਸਾਈਡ ਦੋ ਤਿੰਨ ਕਿਲੋਮੀਟਰ ਲੈ ਗਏ..
ਇਕ ਪਾਸੇ ਲਾਈਟ ਵਾਲੀ ਗੱਡੀ ਨਹੀ ਸੀ ਦਿਸਦੀ, ਅਸੀ ਸਾਰੇ ਬਹੁਤ ਖੁਸ਼ ਹੋਏ...
ਜਦੋਂ ਅਸੀ ਸਿਰਫ ਦਸ ਗਜ ਹੀ ਆਗਾਹ ਗਏ ਤਾਂ ਥੱਲੇ ਛੋਟੇ ਛੋਟੇ ਪੱਥਰ ਖਿਲਰੇ ਹੋਏ ਸੀ. ਜਿਸ ਨਾਲ ਸਾਡੇ ਪੈਰਾਂ ਿਵਚੋ ਖੜਕਾ ਹੋਣ ਲੱਗਾ ਤੇ ਕੁੱਤੇ ਉੱਚੀ ਉੱਚੀ ਭੌਂਕਣ ਲੱਗ ਪਏ... ਇਹ ਕੁੱਤੇ ਮੋਰਾਕੋ ਬਾਰਡਰ ਵਾਲੇ ਫੌਜੀਆ ਨੇ ਰੱਖੇ ਹੋਏ ਸੀ.....
ਜਦ ਕੁੱਤੇ ਭੌਂਕਣ ਲੱਗੇ ਤਾਂ...
ਅਸੀ ਘਬਰਾ ਗਏ, ਡੌਂਕਰ ਸਾਨੂੰ ਫਿਰ ਇਕ ਕਿਲੋਮੀਟਰ ਪਿੱਛੇ ਲੈ ਗਏ. ਅਸੀ ਡੌਂਕਰ ਦਾ ਹਰ ਅਾਦੇਸ਼ ਮੰਨ ਰਹੇ ਸੀ ਤੇ ਮਨ ਿਵਚ ਸੋਚ ਰਹੇ ਸੀ ਕੀ ਅੱਗੇ ਕਾ ਹੋਵੇਗਾ...
ਡੌਂਕਰ ਕਾਫੀ ਸੋਚ ਕੇ ਕਹਿੰਦਾ ਕੇ ਹੁਣ ਤੁਸੀ ਲੰਮੇ ਪੈ ਕੇ ਕੂਹਣੀਆ ਦੇ ਭਾਰ ਤੁਰੋ....
ਅਸੀ ਗੁੱਸੇ ਿਵਚ ਆਇਆ ਨੇ ਇਹ ਆਦੇਸ਼ ਵੀ ਮੰਨ ਲਿਆ. ਤੇ ਆਪਣਾ ਆਪ ਘੜੀਸਨ ਲੱਗੇ. ਬਾਰਡਰ ਤੋ ਵੀਹ ਕੁ ਗਜ ਹੀ ਰਹਿ ਗਏ ਸੀ ਕੇ ਅਚਾਨਕ ਸਾਨੂੰ ਪੰਦਰਾਂ ਵੀਹ ਫੌਜੀ ਟੱਕਰ ਪਏ.. ਉਹਨਾ ਦੇ ਹੱਥਾਂ ਿਵਚ ਸਟੈਨਗੰਨਾਂ ਤੇ ਟੌਰਚਾਂ ਸੀ. ਉਹਨਾ ਸਾਡੇ ਪਿੱਛੇ ਕੁੱਤੇ ਛੱਡ ਦਿੱਤੇ....
ਅਸੀ ਘਬਰਾ ਗਏ ਤੀ ਚੀਕਾਂ ਮਾਰਦੇ ਿਪਛਾਹ ਭੱਜਣ ਲੱਗੇ...ਪਰ ਉਹਨਾ ਫੋਜੀਆ ਨੇ ਸਾਡੇ ਤੇ ਗੋਲੀ ਨਾ ਚਲਾਈਆ. ਜਦੋ ਅਸੀ ਇਕ ਦੂਜੇ ਤੋ ਅੱਗੇ ਲੰਘਦੇ ਭੱਜ ਰਹੇ ਸੀ ਤਾਂ ਸਾਨੂੰ ਕੁਛ ਪਤਾ ਨਹੀ ਸੀ ਅਸੀ ਕਿੱਧਰ ਨੂੰ ਜਾਣਾ ਆ..
ਭੱਜਦਿਆ ਭੱਜਦਿਆ ਇੰਦਰਜੀਤ ਬਹੁਤ ਜੋਰ ਨਾਲ ਡਿੰੱਗ ਪਿਆ, ਅਸੀ ਸਾਰੇ ਰੁਕ ਗਏ. ਪਰ ਹੁਣ ਅਸੀ ਸਾਰੇ ਖਤਰੇ ਤੋ ਬਾਹਰ ਆ ਚੁੱਕੇ ਸੀ. ਹੁਣ ਮੇਰੇ ਸਬਰ ਦਾ ਬੰਨ ਟੁੱਟ ਚੁੱਕਾ ਸੀ. ਮੈਂ ਧਰਮਿੰਦਰ ਨੂੰ ਉਚੀ ਆਵਾਜ ਕਿਹਾ" ਸਾਲੇ ਡੌਂਕਰ ਨੂੰ ਫੜ ਲਵੋ"
ਧਰਮਿੰਦਰ ਤੇ ਇੰਦਰ ਜੀਤ ਜਿਵੇ ਪਹਿਲਾ ਹੀ ਉਡੀਕ ਕਰ ਰਹੇ ਹੋਣ, ਉਹਨਾ ਉਸੇ ਵੇਲੇ ਡੌਂਕਰ ਨੂੰ ਫੜ ਲਿਆ। ਮੈ ਫਿਰ ਗੁੱਸੇ ਨਾਲ ਅੱਗੇ ਵਧਿਆ ਤੇ ਡੌਂਕਰ ਨੂੰ ਬਾਹੋਂ ਫੜ ਲਿਆ, ਮੇਰੇ ਕੋਲ ਚਾਕੂ ਸੀ.
ਫਿਰ ਮੈਂ ਗੁੱਸੇ ਿਵਚ ਕਿਹਾ "ਤੈਨੂੰ ਕਿੰਨਾ ਟਾਇਮ ਹੋ ਗਿਆ, ਸਾਨੂੰ ਬੇਵਕੂਫ ਬਣਾਉਦੇ ਨੂੰ, ਅੱਜ ਤੂੰ ਵੀ ਚੱਲ ਤੇ ਮੈ ਵੀ ਚਲਦਾ" ਤੂੰ ਕਹਿੰਦਾ ਮੇਰੀ ਸੈਟਿੰਗ ਬਾਰਡਰ ਵਾਲੇ ਫੌਜੀਆ ਨਾਲ" ਚਲ ਦੋਵੇ ਚਲਦੇ ਆਪਾ" ਤੂੰ ਸਾਨੂੰ ਝੂਠ ਬੋਲੀ ਜਾਦਾਂ""
ਡੌਂਕਰ ਰੋਣ ਲੱਗ ਪਿਐ, ਬਾਕੀ ਮੁੰਡੇ ਕਹਿੰਦੇ " ਚਲੋ ਛੱਡ ਦਿਉ ਭਾਜੀ!!!!! ਹੁਣ ਪਿੱਛੇ ਜਾਣ ਬਾਰੇ ਸੋਚੋ"""""
ਅਖੀਰ ਠੰਡਾ ਸਾਹ ਭਰ ਕੇ ਮੈ ਡੌਂਕਰ ਦੀ ਬਾਹ ਛੱਡ ਦਿੱਤੀ. ਸਾਡੇ ਗੱਡੀਆ ਵਾਲੇ ਡੌਂਕਰ ਵੀ ਪਿੱਛੇ ਜਾ ਚੁੱਕੇ ਸਨ. ਮੈਂ ਕਾਬੂ ਆਏ ਡੌਂਕਰ ਦਾ ਵਾਈਰਲੈਸ ਸੈਟ ਖੋਹ ਿਲਆ!
ਫਿਰ ਮੈ ਆਪਣੇ ਪਿੰਡ ਵਾਲੇ ਮੁੰਡੇ ਨਿੱਕੂ( ਜੋ ਮੇਰੇ ਨਾਲ ਸੀ) ਦੇ ਚਾਚੇ ਬਲਬੀਰ ਨੂੰ ਫੋਨ ਮਿਲਾਇਆ. ਕਾਲ ਚਲ ਗਈ, ਸਾਡੇ ਸਾਰਿਆ ਦੇ ਚਿਹਰੇ ਖਿੱਲ ਗਏ..
ਚਲਦਾ ਜੀ ਬਾਕੀ ਕਲ ਨੂੰ

# PART - 12

ਫੋਨ ਤੇ ਮੈ ਰੋਂਦਿਆਂ ਹੋਇਆ ਚਾਚੇ ਬਲਬੀਰ ਨੂੰ ਸਾਰੀ ਗੱਲ ਦੱਸੀ, ਤੇ ਫਿਰ ਆਖਿਆ ਕੇ ਰਾਜੇੇਸ਼ ਗੜਸ਼ੰਕਰ ਵਾਲੇ ਏਜੰਟ ਨੂੰ ਕਹਿ ਕੇ ਹੁਣ ਸਾਡੀ ਜਾਨ ਨੂੰ ਖਤਰਾ ਹੈ, ਸਾਨੂੰ ਕਿਸੇ ਤਰੀਕੇ ਵਾਪਿਸ ਮੰਗਵਾ ਲਵੇ.... ਇਹ ਸਾਡਾ ਆਖਰੀ ਫੋਨ ਹੈ, ਨਾ ਸਾਡੇ ਕੋਲ ਕੁਝ ਖਾਣ ਨੂੰ ਹੈ ਤੇ ਨਾ ਪੀਣ ਨੂੰ.... ਤੇ ਡੌਂਕਰ ਵੀ ਸਾਨੂੰ ਛੱਡ ਕੇ ਭੱਜ ਗਏ ਨੇ...

ਇਸਤੋ ਬਾਦ ਮੈਂ ਫੋਨ ਰੱਖ ਦਿੱਤਾ. ਤੇ ਮੁੰਡਿਆ ਨੂੰ ਕਿਹਾ ਕੇ ਡੌਂਕਰ ਦੀਆ ਬਾਹਵਾਂ ਤੋ ਫਰ ਲਵੋ. ਪਰ ਕੋਈ ਡਰਦਾ ਉਸਨੂੰ ਹੱਥ ਨਹੀ ਸੀ ਪਾ ਰਿਹਾ. ਕਿਉਕੇ ਸਾਰਿਆ ਨੂੰ ਡਰ ਸੀ ਕੇ ਬਾਦ ਿਵਚ ਇਸਨੇ ਸਭ ਨੂੰ ਮਰਵਾ ਦੇਣਾ ਹੈ.

ਮੈ ਹੱਲਾਸ਼ੇਰੀ ਿਦੱਤੀ ਤਾਂ ਤਿੰਨ ਜਣਿਆ ਨੇ ਡੌਂਕਰ ਨੂੰ ਫੜਿਆ ਪਰ ਆਪਣੇ ਮੂੰਹ ਬੰਨ ਕੇ.... ਤਾਂ ਜੋ ਸੇਫ ਜਗਾ ਤੇ ਜਾ ਕੇ ਡੌਂਕਰ ਸਾਨੂੰ ਪਛਾਣ ਨਾ ਸਕੇ...

ਅਸੀ ਸਾਰੀ ਰਾਤ ਤੁਰਦੇ ਰਹੇ. ਸਵੇਰੇ ਦੇ ਛੇ ਵਜੇ ਤੱਕ ਅਸੀ ਤੀਹ ਪੈਤੀ ਕਿਲੋਮੀਟਰ ਤੁਰ ਲਿਆ, ਤੇ ਫਿਰ ਥੱਕ ਟੁੱਟ ਕੇ ਬੈਠ ਗਏ....

ਸਾਡੇ ਵਿਚੋ ਕਾਲਾ ਮਹਿਤਪੁਰੀਆ ਦੋ ਸਾਲ ਦੁਬਈ ਲਾ ਕੇ ਆਇਆਂ ਸੀ. ਇਸ ਲਈ ਉਸੂੰ ਥੋੜੀ ਥੋੜੀ ਅਰਬੀ ਭਾਸ਼ਾ ਆਉਦੀ ਸੀ... ਉਸਨੇ ਅਰਬੀ ਭਾਸ਼ਾ ਿਵਚ ਡੋਕਰ ਨੂੰ ਕਿਹਾ ਕੇ---- ਆਪਣੇ ਵਾਲੇ ਡੌਂਕਰਾਂ ਨੂੰ ਕਹਿ ਕੇ ਗੱਡੀ ਲੈ ਕੇ ਆਉਣ"""

ਡੌਂਕਰ ਕਹਿੰਦਾ " ਪਹਿਲਾ ਮੈਨੂੰ ਛੱਡੋ"???!

ਅਸੀ ਡੌਂਕਰ ਦੇ ਲੱਕ ਨੂੰ ਪਰਨੇ ਨਾਲ ਬੰਨਿਆ ਹੋਇਆ ਸੀ. ਫਿਰ ਅਸੀ ਉਸਨੂੰ ਛੱਡ ਦਿਤਾ, ਤੇ ਉਸਨੇ ਆਪੱੇਣੇ ਸਾਥੀ ਅਲੀ ਡੌਂਕਰ ਨੂੰ ਫੋਨ ਕੀਤਾ. ਅਲੀ ਡੌਂਕਰ ਸੱਤ ਕੁ ਵਜੇ ਸਾਡੇ ਵੱਲ ਨੂੰ ਗੱਡੀ ਲੈ ਕੇ ਆਉਦਾ ਦਿਸਿਆ..

ਸਾਡੇ ਚਿਹਰੇ ਖਿੜ ਗਏ"""

ਪਰ ਅਲੀ ਅਜੇ ਸਾਡੇ ਵੱਲ ਆ ਹੀ ਰਹਾ ਸੀ ਕੇ ਸਾਡੇ ਵਾਲਾ ਡੌਂਕਰ ਕਹਿੰਦਾ ਮੈ ਪਿਸ਼ਾਬ ਕਰਨ ਜਾਣਾ ਆ

ਅਸੀ ਸਾਰੇ ਥੱਕੇ ਹੋਏ ਸੀ . ਸਾਡੀ ਸਮਝ ਿਵਚ ਕੁਝ ਨਾ ਆ ਰਿਹਾ ਸੀ. ਜੋ ਅਲੀ ਡੌਂਕਰ ਗੱਡੀ ਲੈ ਕੇ ਸਾਡੇ ਨੇੜੇ ਆਇਆ ਤਾਂ ਸਾਡੇ ਡੌਂਕਰ ਨੇ ਆਪਣੀ ਭਾਸ਼ਾ ਿਵਚ ਫੋਨ ਤੇ ਉਸਨੂੰ ਕੁਛ ਕਿਹਾ ਤੇ ਭੱਜ ਕੇ ਚਲਦੀ ਗੱਡੀ ਿਵਚ ਛਾਲ ਮਾਰ ਕੇ ਬੈਠ ਗਿਆ. ਉਹਨਾ ਇਕ ਦਮ ਗੱਡੀ ਭਜਾ ਲਈ.......

ਅਸੀ ਹੱਕੇ ਬੱਕੇ ਰਹਿ ਗਏ... ਸਾਡੀ ਕੈਦ ਿਵਚੋ ਰਿਹਾਅ ਹੋਏ ਡੋਕਰ ਨੇ ਗੁੱਸੇ ਿਵਚ ਆਪਣੀ ਭਾਸ਼ਾ ਿਵਚ ਸਾਨੂੰ ਗਾਲਾਂ ਕੱਢਈਆ, ਤੇ ਵੇਖਦਿਆ ਹਾ ਵੇਖਦਿਆ ਗੱਡੀ ਅੱਖਾ ਤੋ ਉਹਲੇ ਹੋ ਗਈ .....ਅਸੀ ਸਾਰੇ ਸਮਝ ਨੇ ਸਕੇ ਕੇ ਸਾਡੇ ਨਾਲ ਇਹ ਕੀ ਹੋ ਗਿਆ....

ਹੁਣ ਅਸੀ ਘਬਰਾ ਗਏ ਤੇ ਕਿਝ ਸਮਝ ਨਾ ਆਵੇ ਕੇ ਹੁਣ ਅਸੀ ਕਿਧਰ ਨੂੰ ਜਾਵਾਗੇ... ਕਿਉਕੇ ਚਾਰੇ ਪਾਸੇ ਰੇਤ ਹੀ ਰੇਤ ਸੀ.. ਇਹ ਗੱਲ ਸਤਾਰਾਂ ਤਰੀਕ ਦੱਸਵਾ ਮਹੀਨਾ ਤੇ ਦੋ ਹਜਾਰ ਚਾਰ ਦੀ ਹੈ..

ਕੁਝ ਚਿਰ ਡਾਵਾਂ ਡੋਲ ਰਹਿਣ ਪਿੱਛੋ ਵਾਹਿਗੁਰੂ ਨੇ ਸਾਨੂੰ ਹਿੰਮਤ ਦਿੱਤੀ. ਤੇ ਅਸੀ ਫੈਸਲਾ ਕੀਤਾ ਕੇ ਹੁਣ ਅਸੀ ਡੌਂਕਰਾ ਦੀਆ ਗੱਡੀਆ ਦੀਆ ਲੀਹਾਂ ਤੇ ਤੁਰਾ ਗਏ... ਤੇ ਅਕਸਰ ਕਿਤੇ ਤਾ ਪਹੁੰਚਾਗੇ...

ਸਾਨੂੰ ਯਕੀਨ ਵੀ ਨਹੀ ਸੀ ਕੇ ਉਹ ਸਾਨੂੰ ਇਸ ਤਰਾ ਛੱਡ ਕੇ ਚਲੇ ਜਾਣਗੇ.. ਭਾਵੇ ਸਾਡੇ ਿਵਚ ਤੁਰਨ ਦੀ ਕੋਈ ਵਾਹ ਨਹੀ ਸੀ, ਸਾਡਾ ਬੁਰਾ ਹਾਲ ਹੋਇਆ ਪਿਆ ਸੀ. ਫਿਰ ਵੀ ਕਿੰਦੇ ਨੇ ਜੋਰ ਦੀ ਕਿਹਾ "ਚਲੋ ਉਠੋ ਤੇ ਹੁਣ ਆਪਾਂ ਗੱਡੀ ਦੀਆ ਲੀਹਾਂ ਤੇ ਤੁਰਾਗੇ......"

ਹੁਣ ਸਾਡਾ ਕਾਫਲਾ ਤੁਰ ਪਿਆ, ਸਭ ਤੋ ਅੱਗੇ ਕਿੰਦਾ, ਧਰਮਿੰਦਰ ,ਜੀਤਾ ਤੇ ਇਕ ਸਾਡੇ ਿਵਚੋ ਵੱਡੀ ਉਮਰ ਦੇ ਕੁਲਵਿੰਦਰ ਭਾਅ ਜੀ ਸੀ( ਜਿੰਨਾ ਦੀ ਉਮਰ ਪੰਜਾਹ ਕੁ ਸਾਲ ਸੀ) ਤੇ ਨਾਲ ਜਸਵੀਰ ਟਿੱਬਾ, ਨਿੱਕੂ ਤੇ ਮੈਂ ਸਾ ਤੇ ਬਾਕੀ ਸਾਰੇ ਪਿੱਛੇ ਸੀ.........

ਜਦੋ ਅਸੀ ਸੱਤ ਅੱਠ ਕਿਲੋਮੀਟਰ ਪੈਡਾਂ ਤਹਿ ਕੀਤਾ ਤਾਂ ਸਾਨੂੰ ਸੱਜੇ ਪਾਸੇ ਪੱਥਰਾਂ ਦੀ ਪਹਾੜੀ ਵਿਚ ਦੋ ਚਾਰ ਝੁੱਗੀਆ ਤੇ ਚਾਰ ਪੰਜ ਬੰਦੇ ਘੁੰਮਦੇ ਵੇਖੇ.. "" ਸਾਨੂੰ ਜਿਵੇ ਮੌਤ ਦੇ ਹਨੇਰੇ ਿਵਚ ਜਿੰਦਗੀ ਦਿਸ ਪਈ ਹੋਵੇ"""

ਝੁੱਗੀਆਂ ਦੇ ਉੱਤੇ ਇਕ ਏਰੀਅਲ ਜਿਹਾ ਲੱਗਾ ਹੋਇਆ ਸੀ .
ਅਸੀ ਸਲਾਹ ਬਣਾਈ, ਕੇ ਚਲੋ ਉਹਨਾ ਦੇ ਕੋਲ ਚਲਦੇ ਆ ਤੇ ਸ਼ਹਿਰ ਜਾਣ ਦਾ ਰਸਤਾ ਪੁੱਛਦੇ ਆ. ਨਾਲੇ ਉਹਨਾ ਕੋਲੋ ਕੁਝ ਖਾਣ ਪੀਣ ਨੂੰ ਪੁੱਛਦੇ ਆ.... ਅਸੀ ਕਾਹਲੀ ਨਾਲ ਝੁੱਗੀਆਂ ਵੱਲ ਨੂੰ ਵਧੇ.... ਸਾਡੇ ਪੈਰ ਤੁਰਨ ਰੇਤਾ ਵਿਚ ਖੁੱਭਦੇ ਸੀ...
ਅਜੇ ਅਸੀ ਝੁੱਗੀਆਂ ਤੋ ਅੱਧਾ ਕਿਲੋਮੀਟਰ ਪਿੱਛੇ ਹੀ ਸੀ ਕੇ ਚਾਰ ਪੰਜ ਜਣੇ ਝੁੱਗੀਆਂ ਦੇ ਅੰਦਰ ਗਏ ਤੇ ਅੰਦਰੋ ਰਫ਼ਲਾ ਕੱਢ ਲਿਆਏ... ਉਹਨਾ ਉਸ ਬੰਦੂਕਾਂ ਨਾਲ ਹਵਾਈ ਫੈਰ ਕਰਨੇ ਸ਼ੁਰੂ ਕਰ ਦਿੱਤੇ...
ਅਸੀ ਘਬਰਾ ਕੇ ਇਹ ਕੀ ਮਾਜਰਾ ਆ, ਉਹ ਕਾਲੇ ਪਰਨੇ ਨਾਲ ਸਾਨੂੰ ਇਸ਼ਾਰੇ ਕਰਨ ਲੱਗੇ ਕੇ ਸਾਡੇ ਵੱਲ ਨਾ ਆਉ...
ਹੁਣ ਸਾਨੂੰ ਕੁਝ ਸ਼ੱਕ ਹੋਇਆ ਕੇ ਇਹ ਝੁੱਗੀਆ ਨਹੀ ਮੋਰਾਕੋ ਬਾਰਡਰ ਦੇ ਫੋਜੀ ਆ...
ਅਸੀ ਡਰਦੇ ਮਾਰੇ ਫਿਰ ਪਿਛਾਹ ਨੂੰ ਭੱਜੇ.... ਸਾਡੇ ਨਾਲਦੇ ਬਾਕੀ ਮੁੰਡੇ ਚਾਰ ਪੰਜ ਕਿਲੋਮੀਟਰ ਪਿੱਛੇ ਸਨ.
ਸਾਡਾ ਤੁਰਾ ਬਹੁਤ ਮੁਸ਼ਕਿਲ ਸੀ.... ਪੈਰ ਰੇਤਾ ਵਿਚ ਖੁੱਭ ਰਹੇ ਸਨ. ਸਾਡੇ ਪੈਰਾਂ ਦੇ ਿਨਸ਼ਾਨ ਰੇਤਾ ਤੇ ਲੱਗ ਰਹੇ ਸੀ..
ਸਾਡੇ ਬਾਕੀ ਸਾਥੀ ਵੀ ਸਾਡੇ ਪੈਰਾਂ ਦੇ ਨਿਸ਼ਾਨ ਤੇ ਬਾਰਡਰ ਵਲ ਚਲੇ ਗਏ ਤੇ ਉਹਨਾ ਨਾਲ ਵੀ ਉਹੇੋ ਹੇੋਈ ਜੋ ਸਾਡੇ ਨਾਲ ਹੋਈ ਸੀ......
ਅਸੀ ਬਾਰਡਰ ਤੋ ਦੋ ਤਿੰਨ ਕਿਲੋਮੀਟਰ ਅੱਗੇ ਜਾ ਕੇ ਇਕ ਵੱਡੇ ਪਹਾੜ ਤੇ ਬੈਠ ਗਏ ਤੇ ਆਪਣੇ ਸਾਥੀਆ ਦੀ ਉਡੀਕ ਕਰਨ ਲੱਗੇ. ਤਕਰੀਬਨ ਗਿਆਰਾ ਵਜੇ ਤੋ ਅੱਧਾ ਘੰਟਾ ਅਸੀ ਸਾਥੀਆਂ ਨੂੰ ਉਡੀਕਦੇ ਰਹੇ...
ਅਖੀਰ ਮੈਂ ਕਿਹਾ ਚਲੋ ਜਿਧਰ ਨੂੰ ਡੌਂਕਰਾਂ ਦੀ ਗੱਡੀ ਗਈ ਹੈ..ਉਧਰ ਨੂੰ ਚਲਦੇ ਹਾ ਜੇ ਅਸੀ ਬੈਠ ਗਏ ਤਾਂ ਬਾਕੀਆ ਨੇ ਵੀ ਬੈਠ ਜਾਣਾ...
ਪਰ ਹੁਣ ਸਾਡੇ ਮੁੰਡਿਆ ਦੀ ਬੇਵਸ ਹੋ ਗਈ, ਅੱਧੇ ਮੁੰਡੇ ਕਹਿੰਦੇ ਸਾਥੋਂ ਨਹੀ ਤੁਰ ਹੁੰਦਾ ਹੋਰ ਹੁਣ..
ਮੈ ਕਿਹਾ- ਬੈਠਣਾ ਸਾਡਾ ਹੱਲ ਨਹੀ"
ਪਰ ਉਹ ਨਾ ਮੰਨੇ...
ਅਖੀਰ ਮੇਰੇ ਨਾਲ ਜਿਹੜੇ ਚਾਰ ਪੰਜ ਫੁੱਟਬਾਲ ਦੇ ਖਿਡਾਰੀ ਸਨ, ਤੁਰਨ ਦੀ ਪਰੈਕਟਿਸ ਹੋਣ ਕਰਨ ਮੇਰੇ ਨਾਲ ਤੁਰ ਪਏ..
ਗੱਡੀਆਂ ਦੀਆ ਲੀਹਾਂ ਤੇ ਮੈਂ, ਨਿੱਕੂ, ਕੁਲਵਿੰਰ ਭਾਜੀ, ਜਸਬੀਰ ਟਿੱਬਾ, ਸਤਨਾਮ ਐਮਾਂ, ਅਸੀ ਪੰਜ ਜਣੇ ਤੁਰ ਪਏ..
ਜਦੋ ਅਸੀ ਪਹਾੜੀ ਤੋ ਦੋ ਤਿੰਨ ਕਿਲੋਮੀਟਰ ਅੱਗੇ ਗਏ ਤਾਂ ਧੁੱਪ ਜਿਆਦਾ ਹੋਣ ਕਰਕੇ ਸਾਡੀ ਵੀ ਿਬਲਕੁਲ ਬੱਸ ਹੋ ਗਈ....
ਕੁਲਵਿੰਦਰ ਭਾਜੀ ਦਾ ਜਿਆਦਾ ਬੁਰਾ ਹਾਲ ਹੋਣ ਕਰਕੇ ਅਸੀ ਵੀ ਸਾਹ ਲੈਣ ਲਈ ਬੈਠ ਗਏ....
ਜਦ ਨਿੱਕੂ ਨੇ ਪਿੱਛੇ ਮੁੜ ਕੇ ਵੇਖਿਆ ਤਾਂ ਕਹਿੰਦਾ " ਭਾਜੀ ਪਿੱਛੇ ਤਾਂ ਕੋਈ ਵੀ ਨਹੀ ਆ ਰਿਹਾ"""
ਅਸੀ ਸਾਰੇ ਡਰ ਗਏ। ਅਸੀ ਪੰਜ ਜਣੇ ਿਫਰ ਵਾਪਿਸ ਪਿਛਲੀ ਪਹਾੜੀ ਤੇ ਆ ਗਏ...ਪਰ ਉਥੇ ਸਾਡੇ ਸਾਥੀ ਹੈ ਗਏ ਹੀ ਨਹੀ ਸੀ. ਉਸ ਸਮੇ ਸਾਡੀ ਹਾਲਤ ਹਹੁਤ ਗੰਭੀਰ ਸੀ. ਹੁਣ ਅਸੀ ਆਪਣੇ ਸਾਥੀਆ ਨੂੰ ਵੀ ਨਿਲਣ ਲਈ ਤਰਸਣ ਲੱਗੇ...
ਸਾਡੇ ਕੋਲ ਸਿਰਫ ਅੱਧੀ ਬੋਤਲ ਪਾਣੀ ਦੀ ਬਚੀ ਸੀ. ਅਸੀ ਪੰਜ ਜਣਿਆ ਨੇ ਇਕ ਇਕ ਢੱਕਣ ਪਾਣੀ ਦਾ ਪੀਤਾ.. ਅਚਾਨਕ ਨਿੱਕੇ ਦੀ ਨਿਗਾ ਰੇਤੇ ਤੇ ਪਈ..
ਜਿਸ ਤੇ ਲਿਖਿਆ ਸੀ..
" ਤੁਸੀ ਸਾਡੇ ਮਗਰ ਆ ਜਾਉ, ਅਸੀ ਗੱਡੀ ਦੀ ਲੀਹਾਂ ਪਿੱਛੇ ਨਹੀ ਜਾਣਾ. ਅਸੀ ਉਧਰ ਜਾ ਰਹੇ ਆ ਜਿਧਰ ਡੌਂਕਰ ਸਾਨੂੰ ਛੱਡ ਗਿਆ ਸੀ"""
ਇਹ ਸੁਨੇਹਾ ਸਾਡੇ ਸਾਥੀ ਸਾਡੇ ਲਈ ਛੱਡ ਗਏ ਸੀ. ਸ਼ਾਨੂੰ ਤਸੱਲੀ ਹੋਈ ਪੜ ਕੇ..,
ਅਸੀ ਫਿਰ ਆਪਣੇ ਸਾਥੀਆ ਦੇ ਪੈਰਾਂ ਦੇ ਨਿਸ਼ਾਨ ਤੇ ਤੁਰਨ ਲੱਗ ਪਏ..
ਤਿੰਨ ਚਾਰ ਕਿਲੋਮੀਟਰ ਅੱਗੇ ਗਏ ਤਾਂ ਸਾਨੂੰ ਸਾਡੇ ਤਿੰਨ ਚਾਰ ਸਾਥੀ ਅੱਗੇ ਸਾਡੀ ਉਡੀਕ ਿਵਚ ਬੈਠੇ ਮਿਲ ਗਏ....
ਜਦੇੋ ਅਸੀ ਇਹਨਾ ਦੇ ਕੋਲ ਪਹੁੰਚੇ ਤਾਂ ਸਾਰੇ ਇਕ ਦੂਜੇ ਦੇ ਗਲ ਲਗ ਕੇ ਰੋਣ ਲੱਗ ਪਏ... ਤੇ ਜਜਬਾਤੀ ਹੋ ਕੇ ਕਿਹਾ ਕੇ ਅੱਗੇ ਤੋ ਸਾਰਿਆਂ ਨੇ ਇਕੱਠੇ ਹੋ ਕੇ ਰਹਿਣਾ ਆ......
ਫਿਰ ਸਾਹ ਲੈਂਦੇਂ ਹੋਏ ਅਸੀ ਬੈਠ ਗਏ ਤੇ ਸੋਚਿਆ ਹੁਣ ਕਿੱਧਰ ਨੂੰ ਜਾਈਏ..... ਦੁਪਿਹਰ ਦੇ ਤਿੰਨ ਵਜ ਗਏ ਸੀ . ਧੁੱਪ ਕਹਿਰ ਦੀ ਸੀ, ਅਸੀ ਛਾਵੇਂ ਬੈਠਣ ਨੂੰ ਤਰਸ ਰਹੇ ਸੀ..
ਫਿਰ ਅਸੀ ਸਲਾਹ ਕੀਤੀ ਹੁਣ ਅਸੀ ਉਹਨਾ ਛੱਬੀ ਸਾਥੀਆ ਮਗਰ ਨਹੀ ਜਾਣਾ, ਉਹ ਬਹੁਤ ਦੂਰ ਚਲੇ ਗਏ ਹੋਣਗੇ.... ਸੋ ਸਾਨੂੰ ਹੁਣ ਗੱਡੀ ਦੀਆ ਲੀਹਾਂ ਮਗਰ ਤੁਰਨਾ ਚਾਹੀਦਾ ਹੈ....
ਜਦੋ ਅਸੀ ਥੋੜੀ ਦੂਰ ਗਏ ਤਾਂ ਕੁਲਵਿੰਦਰ ਭਾਜੀ ਦੀ ਹਾਲਤ ਬਹੁਤ ਖਰਾਬ ਹੋ ਗਈ.. ਉਹ ਇਕੱਲੇ ਤੁਰ ਨਹੀ ਸਨ ਸਕਦੇ, ਸੋ

ਨਾਲਦੇ ਮੁੰਡਿਆ ਨੇ ਮੋਢਿਆ ਨਾਲ ਆਸਰਾ ਦੇ ਕੇ ਤੋਰਨਾ ਸ਼ੁਰੂ ਕੀਤਾ.... ਥੋੜੇ ਚਿਰ ਬਾਦ ਸਾਨੂੰ ਦੂਰ ਇਕ ਕਿਕਰ ਦਿਸੀ.. ਸਾਨੂੰ ਬਹੁਤ ਖੁਸ਼ੀ ਹੋਈ ਕੇ ਅਸੀ ਉਸਦੇ ਛਾਵੇਂ ਬੈਠਾਗੇ.. ਸੋ ਅਸੀ ਕਿਕਰ ਵੱਲ ਨੂੰ ਚਲ ਪਏ... ਜਦੋ ਡਿੱਗਦੇ ਢਿਗਦੇ ਅਸੀ ਮਸਾ ਕਿਕਰ ਕੋਲ ਪਹੁੰਚੇ ਤਾਂ, ਕਿਕਰ ਸਿਰਫ ਨਾਂ ਦੀ ਹੀ ਸੀ... ਕਿੱਕਰ ਕੋਲ ਇਕ ਵੱਡਾ ਊਠ ਮਰਿਆ ਪਿਆ ਸੀ..
ਮਰੇ ਹੋਏ ਊਠ ਨੀਂ ਵੇਖ ਕੇ ਸਾਨੂੰ ਆਪਣੀ ਮੌਤ ਸਾਫ ਿਵਖਾਈ ਦਿੱਤੀ. ਕਿਉਕੇ ਅਸੀ ਪੜਿਏ ਸੀ ਕੇ ਊਠਪਾਣੀ ਤੋ ਬਿਨਾ ਪੰਦਰਾਂ ਦਿਨ ਜਿਊਦਾ ਰਹਿ ਸਕਦੇ ਹੈ. ਸੋ ਇੱਥੇ ਤਾਂ ਊਠ ਵੀ ਮਰਿਆ ਪਿਆ ਸੀ. ਸੋ ਅਸੀ ਊਠ ਨੂੰ ਵੇਖ ਕੇ ਸਾਰੇ ਰੋਣ ਲੱਗ ਪਏ.
ਸਾਡੇ ਕੋਲ ਤਾਂ ਅੱਧੀ ਬੋਤਲ ਪਾਣੀ ਦੀ ਰਹਿ ਗਈ ਸੀ. ਅਸੀ ਥੱਕੇ ਹਾਰੇ ਧੁੱਪ ਿਵਚ ਹੀ ਡਿੱਗ ਪਏ...ਹੁਣ ਸਾਨੂੰ ਨੀਦ ਵੀ ਨਹੀ ਸੀ ਤੇ ਚੈਨ ਵੀ ਨਹੀ॥ ਦਸ ਪੰਦਰਾਂ ਮਿੰਟ ਬਾਦ ਸਾਰਿਆ ਨੇ ਸਲਾਹ ਕੀਤੀ ਕੇ ਹੁਣ ਕੀ ਕੀਤਾ ਜਾਵੇ..
ਅਸੀ ਗਿਆਰਾਂ ਜਣੇ ਇੰਨੇ ਭੁੱਖੇ ਪਿਆਸੇ ਸੀ ਕੇ ਇਕ ਜਣਾ ਪੰਜ ਪੰਜ ਬੋਤਲਾਂ ਪਾਣੀ ਦੀਆ ਪੀ ਸਕਦਾ ਸੀ. ਅਸੀ ਦੋ ਦਿਨ ਤੋ ਸਿਰਫ ਇਕ ਇਕ ਢੱਕਣ ਪਾਣੀ ਦਾ ਪੀ ਕੇ ਗੁਜਾਰਾ ਕਰ ਰਹੇ ਸੀ..
ਸਾਡੇ ਿਵਚੋ ਇੱਕ ਜਣਾ ਲੰਮੇ ਪੈ ਜਾਦਾਂ ਸੀ, ਤੇ ਦੂਸਰਾ ਬੋਤਲ ਿਵਚੋ ਢੱਕਣ ਿਵਚ ਪਾਣੀ ਪਾ ਕੇ ਮੂੰਹ ਵਿਚ ਪਾਊਦਾ ਤੇ ਪੀਣ ਵਾਲਾ ਜੁਬਾਨ ਨਾਲ ਢੱਕਣ ਵੀ ਚੱਟ ਲੈਦਾਂ..
ਅਸੀ ਕਦੇ ਅੱਧੀ ਬੋਤਲ ਵੱਲ ਵੇਖਦੇ ਤੇ ਕਦੀ ਇਕ ਦੂਸਰੇ ਵੱਲ. ਸਾਡੇ ਮੂੰਹ ਸੁੱਕੇ ਪਏ ਸੀ ਤੇ ਅੱਖਾਂ ਕਾਲੀਆ ਹੋਈਆ ਪਈਆ ਸੀ... ਇਕ ਦੂਸਰੇ ਦੀ ਸ਼ਕਲ ਵੱਲ ਵੇਖ ਕੇ ਸਾਨੂੰ ਡਰ ਲਗਦਾ ਸੀ.. ਫਿਰ ਵੀ ਵਾਹਿਗੁਰੂ ਨੇ ਸਾਡੇ ਵਿਚ ਹਿੰਮਤ ਤੇ ਸਬਰ ਸੰਤੋਖ ਬਖਸ਼ਿਆ ਹੋਇਆ ਸੀ,,, ਅਸੀ ਨਿਤਨੇਮ ਦਾ ਪਾਠ ਜਰੂਰ ਕਰਦੇ ਸੀ, ਜਿਸ ਕਰਕੇ ਸਾਡੇ ਤੇ ਵਾਹਿਗੁਰੂ ਦੀ ਕਿਰਪਾ ਸੀ...
ਅਖੀਰ ਜਸਵੀਰ ਟਿੱਬਾ ਕਹਿੰਦਾ ਭਾਜੀ ਮੈਂ ਚੱਲਿਆ ਬਾਰਡਰ ਤੋ ਪਾਣੀ ਲੈਣ ਭਾਵੇ ਮੇਰੀ ਮੌਤ ਹੋ ਜਾਵੇ... ਬੱਸ ਮੇਰੇ ਨਾਲ ਇੱਕ ਹੋਰ ਵੀਰ ਭੇਜ ਦਿਉ...
ਥੌੜੇ ਚਿਰ ਬਾਦ ਜੱਸੀ ਬਲਾਚੌਰ ਵਾਲਾ ਕਹਿੰਦੇ ਮੈ ਚਲਦੇ ਨਾਲ ਮੋਰਾਕੋ ਬਾਰਡਰ ਤੇ ਸਾਨੂੰ ਖਾਲੀ ਬੌਤਲਾ ਦੇ ਦਿਉ.....
ਅਸੀ ਗਿਆਰਾ ਜਣਿਆ ਨੇ ਦਸ ਬੌਤਲਾ ਦੇ ਦਿਤੀਆ... ਜਿਸ ਿਵਚ ਥੌੜਾ ਜਿਹਾ ਪਾਣੀ ਸੀ , ਉਹ ਵੀ ਦੇ ਦਿੱਤੀ.. ਜਦੋ ਜਸਵੀਰ ਤੇ ਜੱਸੀ ਤੁਰਨ ਲੱਗੇ ਸਾਨੂੰ ਸਾਰਿਆਂ ਨੂੰ ਗਲ ਲੱਗ ਕੇ ਮਿਲੇ. ਰੌਦੇ ਰੌਦੇ ਕਹਿ ਰਹੇ ਸੀ ਕੇ ਜਾਂ ਮਰਾਗੇਂ ਤੇ ਜਾ ਪਾਣੀ ਲੈ ਕੇ ਆਵਾਗੇਂ........

ਜਦੋ ਜੱਸੀ ਮਜਾਰੀ ਬਲਾਚੌਰ ਤੇ ਜਸਵੀਰ ਟਿੱਬਾ ਸਾਡੇ ਕੋਲੋ ਜਾਣ ਲੱਗੇ ਤਾਂ ਮੈਂ ਇਕ ਨੋਕੀਆ ਮੋਬਾਈਲ ਉਹਨਾ ਨੂੰ ਦੇ ਦਿੱਤਾ..
ਮੈ ਕਿਹਾ ਜਦ ਤੁਸੀ ਮੋਰਾਕੋ ਦੀ ਬਾਰਡਰ ਚੌਕੀ ਤੇ ਪਹੁੰਚਣਾ ਤਾਂ ਸਾਨੂੰ ਲਾਈਟ ਮਾਰ ਕੇ ਸੰਕੇਤ ਦੇ ਦਿਉ. ਅਸੀ ਉਸਦੀ ਸੇਧ ਤੇ ਅੱਗ ਬਾਲ ਕੇ ਬੈਠ ਜਾਵਾਗੇਂ...
ਕਿਉਕੇ ਫਾਸਲੇ ਬਹੁਤ ਦੂਰ ਸੀ....
ਅਸੀ ਰਾਤ ਨੂੰ ਸੀਰੋਂ ਦੇ ਬੂਟੇ ਬਾਲ ਕੇ ਅੱਗ ਸੇਕਦੇ ਹੁੰਦੇ ਸੀ.
ਜਸਵੀਰ ਤੇ ਜੱਸੀ ਸਾਡੇ ਕੋਲੋ ਅਲਵਿਦਾ ਲੈ ਕੇ ਮੋਰਾਕੋ ਬਾਰਡਰ ਵਲ ਚਲ ਪਏ.. ਉਹ ਵਾਰ ਵਾਰ ਪਿੱਛੇਨੂੰ ਵੇਖੀ ਜਾ ਰਹੇ ਸੀ ਤੇ ਅਸੀ ਵੀ ਉਹਨਾ ਵਲ ਨੂੰ ਵੇਖੀ ਜਾ ਰਹੇ ਸੀ, ਕਿਉਕੇ ਸਾਨੂੰ ਲਗਦੀ ਸੀ ਇਹ ਆਖਰੀ ਸਾਡੀ ਮੁਲਾਕਾਤ ਆ....
ਅਜੇ ਉਹ ਥੌੜੀ ਦੂਰ ਹੀ ਗਏ ਸੀ ਕੇ ਸਾਡੇ ਕੋਲ ਖੜੇ ਕੁਲਵਿੰਦਰ ਭਾਜੀ (ਜਿੰਨਾ ਦੀ ਉਮਰ ਪੰਤਾਲੀ ਦੇ ਕਰੀਬ ਸੀ) ਇਕ ਦਮ ਧੜੰਮ ਕਰਤੇ ਥੱਲੇ ਡਿੱਗ ਪਏ.. ਅਸੀ ਸਾਰੇ ਡਰ ਗਏ..
ਭਾਜੀ ਪਾਣੀ ਮੰਗ ਰਹੇ ਸੀ॥
ਸਾਡੇ ਕੋਲ ਸਿਰਫ਼ ਅੱਧਾ ਗਿਲਾਸ ਪਾਣੀ ਦਾ ਸੀ, ਅਸੀ ਫਟਾਫਟ ਪਾਣੀ ਭਾਜੀ ਦੇ ਮੂੰਹ ਿਵਚ ਪਾਇਆ..
ਭਾਜੀ ਹੋਰ ਪਾਣੀ ਮੰਗ ਰਹੇ ਸੀ, ਪਰ ਅਸੀ ਤਾਂ ਪਹਿਲਾਂ ਹੀ ਸਾਰਾ ਪਾਣੀ ਪਿਅਾ ਦਿੱਤਾ ਸੀ. ਪਾਣੀ ਪੀ ਕੇ ਉਹ ਥੌੜੀ ਸੁਰਤ ਿਵਚ ਆਏ ਪਰ ਹੌਸ਼ ਨਾ ਸੰਭਾਲ ਸਕੇ ਤੇ ਰੋਣ ਲੱਗ ਪਏ.... ਕਹਿੰਦੇ
" ਮੇਰੀ ਨਹੀ ਕੋਈ ਵਾਹ , ਤੁਸੀ ਮੈਨੂੰ ਮਾਰ ਦਿਉ, ਜਾਂ ਇੱਥੇ ਛੱਡ ਜਾਉ, ਮੇਰੇ ਕੋਲੋ ਹੋਰ ਨਹੀ ਤੁਰ ਹੁੰਦਾ.."@@"
ਭਾਜੀ ਦੇ ਬੂਟਾ ਦੇ ਸੋਲ ਟੁੱਟੇ ਹੋਣ ਕਰਕੇ ਲੀਰਾਂ ਨਾਲ ਬੰਨੇ ਹੋਏ ਸੀ....ਭਾਜੀ ਦੀ ਉਮਰ ਵੀ ਜਿਆਦਾ ਸੀ. ਅਸੀ ਭਾਜੀ ਦੀਆਂ ਲੱਤਾਂ ਦੀ ਮਾਲਿਸ਼ ਕਰਨ ਲੱਗੇ ਤੇ ਨਾਲ ਜਜਬਾਤੀ ਜਿਹਾ ਹੋ ਕੇ ਕਹੀ ਜਾਈਏ ਕੇ ਭਾਜੀ ਆਸੀ ਤਹਾਨੂੰ ਛੱਡ ਕ੍ੇ ਨਹੀ ਜਾ

ਸਕਦੇ....।।।
ਕੋਈ ਗੱਲ ਨਹੀ ਆਪਾਂ ਹੌਲੀ ਹੌਲੀ ਤੁਰ ਲਵਾਗੇਂ... ਅਖੀਰ ਉਹ ਸੰਭਲ ਗਏ. ਸਤਨਾਮ ਤੇ ਧਰਮਿੰਦਰ ਨੇ ਆਪਣੇ ਮੋਢਿਆ ਦੇ ਸਹਾਰੇ ਨਾਲ ਤੋਰਨਾ ਸ਼ੁਰੂ ਕੀਤਾ..
ਅਸੀ ਜਿਉ ਜਿਉ ਤੁਰਦੇ ਨਾਲ ਹੀ ਸਾਡੀ ਭੁੱਖ ਪਿਆਸ ਵਧਦੀ ਜਾਦੀਂ.. ਨਾ ਸਾਡੇ ਕੋਲ ਕੁਝ ਖਾਣ ਨੂੰ ਸੀ ਤੇ ਨਾ ਪੀਣ ਨੂੰ , ਉਤੋ ਰੇਤਾ ਵਿਚ ਤੁਰਨਾ ਵੀ ਬਹੁਤ ਅੌਖਾ ਸੀ....
ਜਦੋਂ ਅਸੀ ਥੌੜੀ ਜਹੀ ਦੂਰ ਤੁਰ ਕੇ ਗਏ ਤਾਂ ਸਾਡੀ ਬੇਵੱਸ ਹੋ ਗਈ ਤੇ ਅਸੀ ਡਿੱਗ ਪਏ... ਕਿਉਕੇ ਅਸੀ ਤਿੰਨ ਚਾਰ ਦਿ ਤੋ ਕੁਝ ਨਹੀ ਸੀ ਖਾਧਾ....
ਅਸੀ ਪਾਣੀ ਨੂੰ ਬਹੁਤ ਤਰਸਦੇ ਸੀ, ਕੁਲਵਿੰਦਰ ਭਾਜੀ ਵੀ ਫੇਰ ਡਿੱਗ ਪਏ.... ਹੁਣ ਭਾਜੀ ਦਾ ਇੰਨਾ ਬੁਰਾ ਹਾਲ ਸੀ ਕੇ ਉਹਨਾ ਕੋਲੋ ਪਾਣੀ ਵੀ ਨਹੀ ਸੀ ਕਹਿ ਹੁੰਦਾ, ਬੱਸ ਇਸ਼ਾਰਾ ਹੀ ਕਰਦੇ ਸਨ. ਸਾਡੇ ਸਾਰਿਆ ਦੇ ਮੂੰਹ ਸੁੱਕੇ, ਬੁੱਲਾਂ ਤੇ ਝੱਗ ਤੇ ਰੰਗ ਕਾਲੇ ਪਏ ਹੋਏ ਸੀ....
ਸਾਨੂੰ ਅਜੇ ਬੈਠਿਆਂ ਨੂੰ ਥੌੜਾ ਚਿਰ ਹੀ ਹੋਇਆ ਸੀ ਕੇ ਸਾੁਨੂੰ ਗੋਲੀ ਚਲਣ ਦੀ ਆਵਾਜ ਆਈ.... ਅਸੀ ਸਾਰੇ ਡਰ ਗਏ ਤੇ ਸੋਚਿਆ ਕੇ ਜਿਹੜੇ ਵੀਰ ਬਾਰਡਰ ਤੇ ਪਾਣੀ ਲੈਣ ਗਏ ਸੀ. ਲਗਦਾ ਉਹ ਮਾਰੇ ਗਏ... ਅਸੀ ਬਹੁਤ ਘਬਰਾਏ ਹੋਏ ਸੀ ਪਰ ਬੇਵੱਸ.....
ਬਾਕੀ ਕਲ ਨੂੰ ਜੀ.....

# PART - 13

ਹੁਣ ਅਸੀ ਰਾਤ ਬੈਠ ਕੇ ਹੀ ਕੱਟੀ. ਤੇ ਸਵੇਰੇ ਫੇਰ ਖੂਹੀ ਲੱਭਣੀ ਸ਼ੁਰੂ ਕੀਤੀ. ਪਰ ਲੱਭਦਿਆ ਲੱਭਦਿਆ ਨੌਂ ਵੱਜ ਗਏ ਪਰ ਖੂਹੀ ਨਾ ਲੱਭੀ... ਇੰਨੇ ਚਿਰ ਨੂੰ ਸਾਨੂੰ ਇਕ ਗੱਡੀ ਦੀ ਆਵਾਜ ਸੁਣਾਈ ਦਿੱਤੀ.. ਸਾਡੀ ਆਸ ਦੀ ਕਿਰਨ ਜਾਗੀ.. ਕਾਲੇ ਨੇ ਪਹਾੜ ਉਪਰ ਚੜ ਕੇ ਵੇਖਿਆ ਤਾਂ ਕਹਿੰਦਾ ਭਾਜੀ ਗੱਡੀ ਬਹੁਤ ਦੂਰ ਆ ਅਜੇ..
ਅਸੀ ਸੋਚਿਆ ਸ਼ਾਇਦ ਸਾਡਾ ਡੌਂਕਰ ਸਾਨੂੰ ਲੱਭ ਰਿਹਾ ਹੋਵੇਗਾ???? ਉਤਸ਼ਾਹ ਿਵਚ ਮੈ ਤੇ ਧਰਮਿੰਦਰ ਗੱਡੀ ਵਲ ਨੂੰ ਭੱਜੇ ਸੰਪਰਕ ਬਣਾਉਣ ਲਈ..
ਅੱਧਾ ਗਿਲਾਸ ਪਾਣੀ ਤੇ ਨਾਲ ਹੱਥ ਿਵਚ ਖਾਲੀ ਕੈਨੀਆ ਲੈ ਕੇ ਅਸੀ ਗੱਡੀ ਦੀ ਭਾਲ ਿਵਚ ਤੁਰ ਪਏ...
ਅਸੀ ਨੌਂ ਵਜੇ ਦੇ ਤੁਰੇ ਬਾਰਾਂ ਵਜ ਗਏ, ਅਖੀਰ ਅਸੀ ਇਕ ਰੇਤ ਦੀ ਪਹਾੜੀ ਉਤੇ ਚੜ ਕੇ ਬੈਠ ਗਏ.. ਅਸੀ ਥੱਕੇ ਹੋਏ ਸੀ ਤੇ ਆਪਿਸ ਿਵਚ ਗੱਲਾ ਕਰਨ ਦੀ ਬਜਾਏ, ਵਾਹਿਗੁਰੂ ਦਾ ਸਿਮਰਨ ਕਰ ਰਹੇ ਸੀ....
ਮੈਂ ਤੇ ਧਰਮਿੰਦਰ ਪਿੱਠ ਜੋੜ ਕੇ ਪਹਾੜੀ ਵਲ ਬੈਠੇ ਸੀ, ਤਾਂ ਕੋਈ ਸਾਨੂੰ ਚਿੜੀ ਪੰਛੀ ਹੀ ਦਿਸ ਜਾਵੇ...
ਸਾਨੂੰ ਬੈਠਿਆ ਨੂੰ ਅੱਧਾ ਘੰਟਾ ਹੋਇਆ ਸੀ ਕੇ ਅਚਾਨਕ ਸਾਡੇ ਤੋ ਅੱਧਾ ਕਿਲੋਮੀਟਰ ਦੂਰ ਸਾਨੂੰ ਇਕ ਲੈਡਕਰੂਜਰ ਗੱਡੀ ਆਉਦੀ ਦਿਸੀ. ਨਾਲ ਇਕ ਛੋਟਾ ਜਿਹਾ ਚੌਦਾਂ ਪੰਦਰਾ ਸਾਲਾ ਦਾ ਮੁੰਡਾ ਸੀ.
ਮੈ ਧਰਮਿੰਦਰ ਨੂੰ ਕਿਹਾ" ਭੱਜ ਲੈ ਕੈਨੀਆ ਲੈ ਕੇ""""
ਧਰਮਿੰਦਰ ਬੂਟ ਛੱਡ ਕੇ ਦੋਵੇ ਕੈਨੀਆ ਲੈ ਕੇ ਭੱਜ ਪਿਆ. ਉਹ ਉਹਨਾ ਕੋਲ ਪਹਿਲਾ ਹੀ ਜਾ ਪਹੁੰਚਿਆ ਤੇ ਗੱਡੀ ਅੱਗੇ ਗੋਡਿਆ ਭਾਰ ਬੈਠ ਕੇ ਕੈਨੀਆ ਵਿਖਾ ਕੇ ਰੋਣ ਲੱਗ ਪਿਆ...,
ਮੈ ਧਰਮਿੰਦਰ ੇਦੇ ਬੂਟ ਫੜ ਕੇ ਪਿੱਛੇ ਆ ਰਿਹਾ ਸੀ ਤੇ ਕਹਿ ਰਿਹਾ ਸੀ ਕੇ ਇਸਨੰੂ ਜਾਣ ਨਾ ਦਵੀ....
ਧਰਮਿੰਦਰ ਮਈਆ ਮਈਆ ਕਹਿੰਦਾ ਉਸਨੂੰ ਇਸ਼ਾਰੇ ਕਰ ਰਿਹਾ ਸੀ , ਮੈ ਵੀ ਉਥੇ ਪਹੁੰਚ ਗਿਆ....
ਗੱਡੀ ਚਲਾਉਣ ਵਾਲੇ ਨੇ ਜਦ ਮੈਨੂੰ ਵੇਖਿਆ ਤਾਂ ਗੱਡੀ ਿਵਚੋ ਬਹੁਤ ਵੱਡਾ ਲੋਹੇ ਦਾ ਪਾਇਪ ਕੱਢ ਲਿਆ.. ਤੇ ਆਪਣੀ ਭਾਸ਼ਾ ਿਵਚ ਕੁਝ ਕਹਿਣ ਲੱਗਾ
ਮੈਂ ਵੀ ਗੋਡੇ ਭਾਰ ਬੈਠ ਕੇ ਮਈਆ ਅੱਬੂ, ਅੱਲਾ ਮਈਆ (ਪਾਣੀ) ਕਹਿਣ ਲੱਗਾ..
ਉਸਨੂੰ ਘੂਰੇ ਦਿੰਦਿਆ ਮੈ ਤਰਲੇ ਵਿਚ ਕਿਹਾ ਸਾਨੂੰ ਪਾਣੀ ਦੇ ਦਿਉ...
ਉਸਨੇ ਸਾਨੂੰ ਰੱਜ ਕੇ ਪਾਣੀ ਪਿਆਇਆ ਤੇ ਮੇਰੀ ਕੈਨੀ ਵੀ ਪੈਣੀ ਨਾਲ ਭਰ ਦਿੱਤੀ..
ਮੈਂ ਉਸਨੂੰ ਅਰਬੀ ਭਾਸ਼ਾ ਿਵਚ ਦੱਸਿਆ ਕੇ ਸਾਡੇ ਨਾਲਦੇ ਬੰਦੇ ਵੀ ਪਹਾੜੀ ਕੋਲ ਬੈਠੇ ਆ....ਸਾਨੂੰ ਮਾਰਕੀਟ ਲੈ ਜਾ
ਤਾਂ ਉਹ ਕਹਿੰਦਾ ਕੇ ਮੈਂ ਆਪਣੇ ਊਠ ਛੱਡ ਆਵਾਂ ਤੇ ਫਿਰ ਤਹਾਨੂੰ ਸ਼ਾਮਾ ਨੂੰ ਛੇ ਵਜੇ ਲੈਣ ਆਉਗਾ....
ਅਸੀ ਉਸ ਵੱਲੋ ਕੀਤੇ ਵਾਦੇ ਦੀ ਤਸੱਲੀ ਲੈ ਕੇ ਵਾਪਿਸ ਪਹਾੜੀ ਵਲ ਤੁਰ ਪਏ... ਅਸੀ ਚਾਰ ਵਜੇ ਵਾਪਿਸ ਪਹਾੜੀ ਕੋਲ ਪਹੁੰਚੇ ਤੇ ਉਤਸ਼ਾਹ ਨਾਲ ਆਪਣੇ ਸਾਥੀਆ ਨੂੰ ਸਾਰੀ ਗਲ ਦੱਸੀ..... ਤੇ ਕਿਹਾ ਤੁਸੀ ਰੱਜ ਕੇ ਪਾਣੀ ਪਿਉ... ਆਪਾ ਨੂੰ ਕਿਸੇ ਬੰਦੇ ਨੇ ਸ਼ਾਮਾਂ ਨੂੰ ਛੇ ਵਜੇ ਦੂਸਰੇ ਦੇਸ਼ ਲੈ ਜਾਣਾ ਵਾ॥॥॥॥॥॥
ਅਸੀ ਛੇ ਵਜੇ ਅਗ ਬਾਲ ਕੇ ਸੇਕਣ ਲੱਗੇ ਤੇ ਸੋਚਿਆ ਕੇ ਅੱਗ ਵੇਖ ਕੇ ਭਾਈ ਸਾਨੂੰ ਲੈਣ ਆਵੇਗਾ....
ਪਰ ਸਤ ਵੱਜ ਗਏ ਗੱਡੀ ਵਾਲਾ ਆਇਆ ਹੀ ਨਹੀ. ਅਸੀ ਰੋਣਹਾਕੇ ਹੋ ਗਏ ਕੇ ਗੱਡੀ ਵਾਲਾ ਸਾਨੂੰ ਝੂਠ ਬੋਲ ਗਿਆ... ਸਾਡੇ ਬਾਕੀ ਵੀਰ ਸਾਡੇ ਤੇ ਖਿੱਝਣ ਲੱਗੇ ਕੇ ਤੁਸੀ ਜਾਣ ਕਿਉ ਦਿੱਤਾ ਤੁਸੀ ਉਸ ਕੋਲ ਗੱਡੀ ਖੋਹ ਲੈਣੀ ਸੀ....
ਫਿਰ ਅਸੀ ਸੋਚਿਆ ਕੇ ਗੱਡੀ ਵਾਲਾ ਜਿਸ ਸਾਈਡ ਤੋ ਊਠ ਲੈ ਕੇ ਆਇਆਸੀ, ਉਸ ਸਾਈਡ ਜਰੂਰ ਕੋਈ ਖੂਹ ਹੋਵੇਗਾ... ਤੇ ਅਸੀ ਖੂਹ ਦੀ ਤਲਾਸ਼ ਸੁਰੂ ਕਰ ਦਿੱਤੀ..
ਅਸੀ ਇਕ ਪਹਾੜੀ ਦੀ ਨਿਸ਼ਾਨੀ ਰੱਖ ਕੇ ਤੁਰਨਾ ਸ਼ੁਰੂ ਕਰ ਦਿੱਤਾ...
ਕਈ ਵਾਰ ਸਾਡੇ ਨਾਲ ਰਾਤ ਨੂੰ ਏਦਾਂ ਹੁੰਦਾ ਸੀ ਕੇ ਸਾਨੂੰ ਭੁੱਲ ਜਾਦਾ ਸੀ ਕੇ ਅਸੀ ਕਿਧਰ ਨੂੰ ਜਾਣਾ ਹੈ ਤੇ ਫਿਰ ਘੁੰਮ ਘੁਮਾ ਕੇ ਵਾਪਿਸ ਉਥੇ ਹੀ ਪਹੁੰਚ ਜਾਦੇਂ ਸੀ.. ਫਿਰ ਅਸੀ ਨਿਸ਼ਾਨੀ ਰੱਖਣੀ ਸ਼ੁਰੂ ਕੀਤੀ ਕੇ ਜਿਧਰ ਨੂੰ ਜਾਣਾ ਹੁੰਦਾ ਸੀ ਅਸੀ ਉਧਰ ਨੂੰ ਲੱਤਾਂ ਕਰਕੇ ਸੌਂਦੇ ਸੀ....
ਅਸੀ ਸਾਰੀ ਰਾਤ ਤੁਰ ਕੇ ਦੂਸਰੀ ਪਹਾੜੀ ਕੋਲ ਪਹੁੰਚੇ , ਯਕੀਨ ਨਹੀ ਸੀ ਹੁੰਦਾ ਕੇ ਅਸੀ ਇੰਨਾ ਕਿੱਦਾ ਤੁਰ ਲੈਦੇ ਆ.... ਅਸੀ ਉਥੇ ਖੂਹੀ ਲੱਭਣੀ ਸ਼ੁਰੂ ਕੀਤੀ , ਸਾਡੇ ਕੋਲ ਅੱਧੀ ਕੈਨੀ ਪਾਣੀ ਦੀ ਸੀ ਤੇ ਸਾਭ ਸਾਭ ਰੱਖ ਰਹੇ ਸੀ. ਕਿਉਕੇ ਪਤਾ ਨਹੀ ਅਸੀ ਸਾਰਿਆ ਨੇ ਇਸ ਕੈਨੀ ਨਾਲ ਕਿੰਨੇ ਦਿਨ ਜਿਊਣਾ ਸੀ......
ਸੋ ਅਸੀ ਖੂਹੀ ਲੱਭਦੇ ਰਹੇ, ਪਰ ਸਾਨੂੰ ਖੂਹੀ ਨਾ ਲੱਭੀ.. ਥੱਕ ਹਾਰ ਕੇ ਅਸੀ ਨੌਂ ਕੁ ਵਜੇ ਇਕ ਕੰਡਿਆਂ ਵਾਲੀ ਕਿਕਰ ਦੇ ਥੱਲੇ ਬੈਠ ਗਏ..

ਬੈਠੇ ਬੈਠੇ ਅਸੀ ਇਕ ਕਾਂ ਪਹਾੜੀ ੇ ਪਿੱਛੇ ਜਾਦਾਂ ਵੇਖਿਆ. ਇਹ ਵੇਖ ਕੇ ਅਸੀ ਬਹੁਤ ਖੁਸ਼ ਹੋਏ ਕੇ ਪਹਾੜੀ ਪਿੱਛੇ ਜਰੂਰ ਖੂਹੀ ਹੋਵੇਗੀ..ਅਸੀ ਭੱਜ ਕੇ ਪਹਾੜੀ ਪਿੱਛੇ ਗਏ ਤੇ ਏਧਰ ਉਧਰ ਵੇਖਿਆ. ਪਰ ਖੂਹੀ ਕਿਧਰੇ ਨਹੀ ਸੀ . ਅਸੀ ਥੱਕ ਹਾਰ ਕੇ ਫਿਰ ਬੈਠ ਗਏ.. ਅਾਉਦਿਆ ਨੂੰ ਸਾਡੇ ਨਾਲਦੇ ਬੰਦੇ ਪਹਾੜੀ ਦੇ ਿਵਚ ਵੜ ਕੇ ਬੈਠੇ ਸੀ...

ਸਾਡਾ ਜਦੋ ਗਰਮੀਂ ਨਾਲ ਜਿਆਦਾ ਬੁਰਾ ਹਾਲ ਹੋ ਜਾਦਾਂ ਤਾਂ, ਅਸੀ ਰੇਤਾ ਵਿਚ ਟੋਆ ਪੁੱਟ ਕੇ, ਸਾਰੇ ਕੱਪੜੇ ਲਾ ਕੇ ਨੰਗੇ ਹੋ ਕੇ ਿਵਚ ਲੰਮੇ ਪੈ ਜਾਦੇਂ ਇਸ ਨਾਲ ਸਾਨੂੰ ਕਾਫੀ ਆਰਾਮ ਮਿਲਦਾ, ਤੇ ਰੇਤਾ ਠੰਡੀ ਹੋਣ ਕਰਕੇ ਕਾਫੀ ਰਾਹਤ ਮਹਿਸੂਸ ਹੁੰਦੀ..

ਹੁਣ ਅਸੀ ਰੱਬ ਕੋਲੋ ਮੌਤ ਮੰਗ ਰਹੇ ਸੀ ਕੇ ਰੱਬਾ ਸਾਡੇ ਕੋਈ ਸੱਪ ਹੀ ਲੜ ਜਾਵੇ, ਅਾਪਣੇ ਆਪ ਕੋਲੋ ਅਾਪ ਨੂੰ ਮਾਰ ਵੀ ਨਹੀ ਸੀ ਹੁੰਦਾ. ਤੇ ਪਛਤਾ ਰਹੇ ਸੀ ਕੇ ਸਾਨੂੰ ਬਾਰਡਰ ਕੋਲੋ ਇੰਨੀ ਦੂਰ ਵੀ ਨਹੀ ਸੀ ਆਉਣਾ ਚਾਹੀਦਾ...

ਫਿਰ ਮੈ ਆਪਣੇ ਨਾਲਦੇ ਵੀਰਾਂ ਨੂੰ ਕਿਹਾ ਕੇ ਪਾਣੀ ਦੀ ਤੜਫ ਵਿਚ ਮੌਤ ਬਹੁਤ ਭਿਆਨਕ ਆਉਣੀ ਆ, ਸੋ ਚਲੋ ਦੁਬਾਰਾ ਫੇਰ ਬਾਰਡਰ ਵਲ ਨੂੰ ਚਲਦੇ ਹਾਂ..

ਸਾਰੇ ਮੰਨ ਗਏ.... ਦੂਰ ਬਹੁਤ ਸੀ ਪਰ ਤੁਰਨਾ ਤਾਂ ਪੈਣਾ ਸੀ.... ਜਦ ਸਾਰੇ ਤੁਰਨ ਲੱਗੇ ਤਾਂ ਿਵਚੋ ਸਤਵਾਮ ਵੀਰ ਗਾਇਬ ਸੀ. ਜਦ ਉਸਨੂੰ ਲੱਭਣ ਲੱਗੇ ਤਾਂ ਉਹ ਪਹਾੜੀ ਵਿੱਚ ਰੇਤਾ ਪੁੰੱਟ ਕੇ ਟੋਏ ਿਵਚ ਲੰਬਾ ਪਿਆ ਹੋਇਆ ਸੀ...

ਜਿੱੰਦੀ ਵੀਰ ਨੇ ਜਾ ਕੇ ਕਿਹਾ-"ਭਾਜੀ ਉਠੋ ਆਪਾਂ ਬਾਰਡਰ ਵਲ ਨੂੰ ਜਾਣਾ ਵਾ...

ਸਤਨਾਮ ਕਹਿੰਦਾ- ਭਾਜੀ ਮੈਂ ਨਹੀ ਜਾਣਾ!!!

ਜਿੰਦੀ ਨੇ ਉਸਦਾ ਜਵਾਬ ਸਾਨੂੰ ਆ ਕੇ ਦੱਸਿਆ ਤਾਂ, ਅਸੀ ਸਾਰੇ ਉਸਦੇ ਕੋਲ ਗਏ...

ਮੈਂ ਕਿਹਾ ਸਤਨਾਮ ਵੀਰ ਪਾਣੀ ਤੋ ਬਗੈਰ ਸਾਡੇ ਕੋਲੋ ਮਰ ਵੀ ਨਹੀ ਹੋਣਾ ਚਲ ਬਾਰਡਰ ਤੇ ਚੱਲੀਏ...

ਮੈਨੂੰ ਉਸਦੇ ਜਵਾਬ ਿਵਚ ਕਹੇ ਬੋਲ ਅੱਜ ਵੀ ਯਾਦ ਨੇ... ਸਤਨਾਮ ਕਹਿੰਦਾ-"

"ਭਾਜੀ ਜਾਂ ਤਾਂ ਤੁਸੀ ਮੇਰੇ ਸਿਰ ਿਵਚ ਪੱਥਰ ਮਾਰ ਕੇ ਮਾਰ ਦਿਉ, ਜਾਂ ਫਿਰ ਪਰਮਾਤਮਾ ਮੇਰੇ ਕੋਲ ਗੱਡੀ ਲੈ ਆਵੇ ਤਾਂ ਹੀ ਮੈ ਇਥੋ ਜਾ ਸਕਦਾ ਹਾਂ. ਨਈ ਤਾਂ ਮੈ ਨਹੀ ਜਾਣਾ ਤੁਸੀ ਜੋ ਮਰਜੀ ਕਰ ਲਵੋ""

ਅਸੀ ਸਾਰਿਆਂ ਨੇ ਉਸਦੀਆਂ ਬਹੁਤ ਮਿੰਨਤਾਂ ਕੀਤੀਆ. ਪਰ ਉਹ ਨਾ ਮੰਨਿਆ...

ਹਾਰ ਕੇ ਅਸੀ ਉਸਨੂੰ ਛੱਡ ਕੇ ਤੁਰਨ ਲੱਗੇ.

ਮੈ ਉਸਨੂੰ ਅੱਧੀ ਤੋ ਜਿਆਦਾ ਪਾਣੀ ਦੀ ਬੋਤਲ ਫੜਾਉਦਿਆ ਕਿਹਾ ਕੇ ਵੀਰ ਤੂੰ ਆਹ ਪਾਣੀ ਰੱਖ ਲੈ...

ਅਸੀ ਤਿੰਨ ਟਮਾਟਰ ਤੇ ਜੋ ਇਕ ਸੇਬ ਬੱਚਦਾ ਸੀ ਉਹ ਵੀ ਸਤਨਾਮ ਨੂੰ ਦੇ ਦਿੱਤਾ..

ਤੁਰਨ ਲੱਗਿਆਂ ਸਾਰਿਆਂ ਸਤਨਾਮ ਵੀਰ ਦੇ ਪੈਰਾਂ ਨੂੰ ਹੱਥ ਲਾਇਆ ਤੇ ਜੱਫੀ ਪਾ ਕੇ ਗਲ ਲੱਗ ਕੇ ਰੋਏ, ਪਰ ਸਤਨਾਮ ਵੀਰ ਲੰਬਾ ਹੀ ਪਿਆ ਰਿਹਾ, ਉਸਦੀ ਉਠਣ ਦੀ ਕੋਈ ਵਾਹ ਨਹੀ ਸੀ. ਪਾਣੀ ਨਾ ਮਿਲਣ ਕਰਕੇ ਉਸਦੇ ਅੰਦਿਰ ਗਰਮੀ ਪੈ ਚੁੱਕੀ ਸੀ....

ਤੁਰਨ ਲੱਗੇ ਅਸੀ ਸਤਨਾਮ ਵੀਰ ਨੂੰ ਤਸੱਲੀ ਦੇ ਰਹੇ ਸੀ ਕੇ ਵੀਰ ਤੂੰ ਇੱਥੇ ਹੀ ਰਹੀ. ਅਸੀ ਤੇਰੇ ਲਈ ਬਾਰਡਰ ਤੋ ਪਾਣੀ ਲੈ ਕੇ ਆਉਦੇ ਆ, ਅਸੀ ਰਾਹ ਿਵਚ ਕਿਤੇ ਨਹੀ ਰੁਕਾਗੇ, ਸਿੱਧਾ ਤੇਰੇ ਕੋਲ ਪਾਣੀ ਲੈ ਕੇ ਆਵਾਗੇਂ...

ਉਹ ਚੁੱਪ ਰਿਹਾ।

ਅਸੀ ਮਨ ਿਵਚ ਸੋਚ ਰਹੇ ਸੀ ਕੇ ਜੇ ਸਤਨਾਮ ਤੂੰ ਨਾ ਰਿਹਾ ਤਾਂ ਤੈਨੂੰ ਰੋਣ ਵਾਲੇ ਤਾਂ ਅਸੀ ਹੈਗੇ ਆ.... ਪਰ ਸਾਡੀ ਆਈ ਤੇ ਕੋਈ ਵੀ ਨਹੀ ਹੋਣਾ.,

ਠੀਕ ਸਾਡੇ ਪੰਜ ਵਜੇ ਅਸੀ ਸਤਨਾਮ ਵੀਰ ਕੋਲੋ ਤੁਰ ਪਏ ਤੇ ਸਾਡੀ ਰਾਤ ਤੁਰਦੇ ਰਹੇ ਤੇ ਅਗਲੀ ਦੁਪਿਹਰ ਨੂੰ ਬਾਰਡਰ ਤੇ ਪਹੁੰਚੇ... ਪਰ ਬਾਰਡਰ ਤੇ ਕੋਈ ਵੀ ਨਹੀ ਸੀ. ਅਸੀ ਫੇਰ ਪਹਿਲਾਂ ਵਾਗ ਉਚੀ ਉਚੀ ਗੋਡਿਆ ਭਾਰ ਬੈਠ ਕੇ ਰੋਣਾ ਸ਼ੁਰੂ ਕਰ ਦਿੱਤਾ.... ਅੱਲਾ, ਅੱਬੂ, ਮਈਆ. ਮਈਆ,ਵਾਹਦ..ਨਫਰ ਮਰੀਜ(ਇਕ ਬੰਦਾ ਬੀਮਾਰ ਹੈ)

ਪਰ ਅੰਦਰੋ ਕੋਈ ਬਾਹਰ ਨਾ ਨਿਕਲਿਆ....

ਸਾਢੇ ਅੰਦਰ ਪਾਣੀ ਤੋ ਬਗੇਰ ਅੱਗ ਲੱਗੀ ਪਈ ਸੀ. ਥੋੜੇ ਚਿਰ ਬਾਦ ਇੰਦਰ ਜੀਤ ਤੇ ਨਿੱਕੂ ਬਾਰਡਰ ਪਾਰ ਕਰਕੇ ਫੌਜੀਆ ਦੇ ਬੰਕਰ ਦੇ ਅੰਦਰ ਜਾ ਵੜੇ..ਉਥੇ ਫੋਜੀ ਅੰਦਰ ਸੁੱਤੇ ਪਏ ਸਨ. ਉਹਨਾ ਦੇ ਕੋਲ ਖਾਲੀ ਕੋਕ ਦੀਆ ਬੌਤਲਾਂ ਪਈਆ ਸਨ. ਨਿੱਕੂ ਤੇ ਇੰਦਰਜੀਤ ਨੇ ਉਹਨਾ ਬੋਤਲਾਂ ਿਵਚੋ ਜੋ ਘੁੱਟ ਘੁੱਟ ਕੋਕ ਦੇ ਬਚੇ ਸੀ ਉਹ ਪੀਤੇ ਤੇ ਹੋਰ ਪਾਣੀ ਲੱਭਣ ਲੱਗੇ...

ਉਹ ਅਜੇ ਪਾਣੀ ਲੱਭ ਹੀ ਰਹੇ ਸਨ ਕੇ ਦੋ ਤਿੰਨ ਫੋਜੀ ਦੂਰੋ ਭੱਜੇ ਆਏ ਤੇ ਸੁੱਤੇ ਪਏ ਫੌਜੀਆਂ ਤੇ ਆ ਕੇ ਖਿੱਝਣ ਲੱਗੇ...

ਉਹਨਾ ਇੰਦਰਜੀਤ ਤੇ ਨਿੱਕੂ ਨੂੰ ਬਾਹੋ ਫੜ ਕੇ ਕੁੱਟਣਾ ਸ਼ੁਰੂ ਕਰ ਦਿੱਤਾ.... ਤੇ ਥੱਪੜ ਮਾਰਦੇ ਹੋਏ ਬਾਰਡਰ ਦੇ ਦੂਜੇ ਪਾਸੇ ਧੱਕਣ ਲੱਗੇ... ਤੇ

ਏਦਾਂ ਇਸ਼ਾਰੇ ਕਰਦੇ ਸੀ ਜਿਵੇ ਕਹਿ ਰਹੇ ਹੋਣ ਦੂਸਰੀ ਸਾਈਡ ਵੱਲ ਜਾਉ....
ਪਰ ਉਹ ਦੋਵੇ ਵੀਰ ਅੱਗੋ ਰੋਂਦੇ ਕਹਿ ਰਹੇ ਸੀ. ਜਾਂ ਸਾਨੂੰ ਪਾਣੀ ਦੇ ਦਿਉ ਜਾਂ ਸਾਡੇ ਗੋਲੀ ਮਾਰ ਦਿਉ....
ਜਦੋ ਇੰਦਰ ਜੀਤ ਤੇ ਨਿੱਕੂ ਆਪਣੀ ਜਿੱਦ ਤੇ ਅੜੇ ਰਹੇ ਤਾਂ ਫੌਜੀਆ ਨੇ ਗੰਨਾਂ ਨਾਲ ਦੋਵਾਂ ਨੂੰ ਕੁੱਟਣਾ ਸ਼ੁਰੂ ਕਰ ਦਿੱਤਾ.. ਦੋਵੇ ਵੀਰ ਉਚੀ ਉਚੀ ਰੋ ਰਹੇ ਸੀ..
ਨਿੱਕੂ ਇਕ ਫੌਜੀ ਦੀ ਬੰਦੂਕ ਦੀ ਨਾਲੀ ਆਪਣੀ ਛਾਤੀ ਤੇ ਰੱਖ ਕੇ ਕਹਿਣ ਲੱਗਾ..
"ਗੋਲੀ ਮਾਰ ਦਵੋ, ਪਲੀਜ ਗੋਲੀ ਮਾਰ ਦਵੋ""""
ਪਰ ਫੌਜੀਆ ਤੇ ਕੋਈ ਅਸਰ ਨਾ ਹੋਇਆ ,ਸਗੋ ਹੋਰ ਜਿਆਦਾ ਮਾਰਨ ਲੱਗੇ..
ਅਸੀ ਬਾਰਡਰ ਦੇ ਦੂਜੇ ਪਾਸੇ ਬੇਵੱਸ ਹੋ ਕੇ ਖੜੇ ਸਭ ਵੇਖ ਰਹੇ ਸੀ ਤੇ ਉਹਨਾ ਕਹਿ ਰਹੇ ਸੀ ਕੇ ਤੁਸੀ ਏਧਰ ਆ ਜਾਉ....
ਫੌਜੀਆ ਨੇ ਗੋਲੀ ਤਾਂ ਨਹੀ ਚਲਾਈ, ਪਰ ਕੁੱਟਦੇ ਰਹੇ. ਫਿਰ ਨਿੱਕੂ ਇਕਦਮ ਇਕ ਵੱਡਾ ਪੱਥਰ ਚੁੱਕ ਕੇ ਆਪਣੇ ਸਿਰ ਿਵਚ ਮਾਰਨ ਲੱਗਾ, ਤਾਂ ਦੂਸਰੇ ਮੋਰਾਕੋ ਦੇ ਫੌਜੀ ਨੇ ਬਾਹਵਾਂ ਫੜ ਲਈਆ.. ਫਿਰ ਇਕਦਮ ਭਾਵੁਕ ਹੋ ਕੇ ਫੋਜੀ ਨੇ ਨਿੱਕੂ ਨੂੰ ਜੱਫੀ ਪਾ ਲਈ.....
ਹੁਣ ਫੋਜੀ ਵੀ ਰੋਣ ਲੱਗ ਪਏ ਤੇ ਅਸੀ ਵੀ,....
ਫਿਰ ਉਹਨਾ ਫੋਜੀਆ ਨੇ ਆਪਣੇ ਵੱਡੇ ਅਫਸਰਾਂ ਨੂੰ ਫੋਨ ਕਰਕੇ ਬੁਲਾਇਆ ਤੇ ਦਸ ਬਾਰਾਂ ਗੱਡੀਆ ਿਵਚ ਅਫਸਰ ਆ ਗਏ...
ਤੇ ਦੂਸਰੇ ਫੋਜੀਆ ਨੇ ਅਫਸਰਾ ਨੂੰ ਦੱਸਿਆ ਕੇ ਅਸੀ ਗੋਲੀ ਕੀ ਮਾਰੀਏ ਇਹਨਾ ਨੂੰ , ਇਹ ਤੀਂ ਖੁਦ ਮੌਤ ਮੰਗ ਰਹੇ ਹਨ... ਤੇ ਆਪਣੇ ਸਿਰ ਿਵਚ ਪੱਥਰ ਮਾਰਨ ਲੱਗੇ ਸਾ..
ਅਫਸਰ ਨੇ ਸਾਨੂੰ ਕਿਹਾ ਕੇ ਦੱਸੋ ਤੁਸੀ ਕੀ ਚਾਹੁੰਦੇ ਹੋ??
ਪਰ ਅਸੀ ਤਹਾਨੂੰ ਅਰੈਸਟ ਨਹੀ ਕਰ ਸਕਦੇ..
ਅਸੀ ਕਿਹਾ ਸਾਨੂੰ ਪਾਣੀ ਦੇ ਦਿਉ ਸਾਡਾ ਇਕ ਵੀਰ ਬਹੁਤ ਬੀਮਾਰ ਹੈ...
ਅਫਸਰਾਂ ਨੇ ਠੀਕ ਕਿਹਾ ਤੇ ਨਾਲ ਕਿਹਾ ਦੁਬਾਰਾ ਨਾ ਆਇਉ...
ਇਹ ਕਹਿ ਕੇ ਅਫਸਰ ਆਪ ਚਲੇ ਗਏ.
ਹੁਣ ਫੌਜੀਆਂ ਨੇ ਪਹਿਲਾਂ ਵਾਗ ਪਾਣੀ ਪਿਆਇਆ ਤੇ ਨਾਲ ਲੈ ਕੇ ਜਾਣ ਨੂੰ ਵੀ ਦਿੱਤਾ..
ਇੰਨੇ ਨੂੰ ਰਸੋਇਆ ਫੇਰ ਸਾਡੇ ਕੋਲ ਭੱਜਾ ਆਇਆ ਤੇ ਚਾਰ ਪੰਜ ਟਮਾਟਰ, ਖੰਜੂਰਾਂ ਤੇ ਖੰਡ ਲਿਆ ਕੇ ਫੜਾਈ... ਤੇ ਇਸ਼ਾਰੇ ਿਵਚ ਕਹਿ ਰਿਹਾ ਸੀ ਕੇ ਜਦੋ ਤੁਹਾਡੇ ਕੁੱਟ ਪੇ ਰਹੀ ਸੀ ਤਾਂ ਮੈ ਵੀ ਅੰਦਰ ਰੋ ਰਿਹਾ ਸੀ..
ਫੋਜੀਆਂ ਨੇ ਸਾਨੂੰ ਮਿੰਨਤਾਂ ਕੀਤੀਆ ਕੇ ਦੁਬਾਰਾ ਨਾ ਆਇਉ ਸਾਡੀ ਨੋਕਰੀ ਨੂੰ ਖਤਰਾ ਹੈ... ਅਫਸਰਾਂ ਨੇ ਵਾਰਨਿੰਗ ਦਿੱਤੀ ਆ ਕੇ ਇਸ ਵਾਰੀ ਆਏ ਤਾਂ ਗੋਲੀ ਮਾਰ ਦਿਉ..... ਜਾਂ ਨੋਕਰੀ ਵਿਚੋ ਕੱਢ ਦਿੱਤਾ ਜਾਵੇਗਾ....
ਅਸੀ ਵੀ ਸਲਾਹ ਕਰ ਲਈ ਕੇ ਦੁਬਾਰਾ ਇਹਨਾ ਕੋਲ ਨਹੀ ਆਉਣਾ ਭਾਵੇ ਭੁੱਖੇ ਮਰ ਜਾਈਏ...
ਹੁਣ ਅਸੀ ਉਥੋ ਵਾਪਿਸ ਫੇਰ ਤੁਰ ਪਏ.... ਦੋ ਘੰਟੇ ਤੁਰਨ ਤੋ ਬਾਦ ਅਸੀ ਥੋੜਾ ਟਾਇਮ ਸਾਹ ਲੈਣ ਲਈ ਬੈਠ ਗਏ... ਤੇ ਜਦ ਦੁਬਾਰਾ ਤੁਰਨ ਲੱਗੇ ਤਾਂ ਕਈ ਵਿਚੋ ਨਾ ਤੁਰੇ . ਕਹਿੰਦੇ ਜਦ ਹੁਣ ਮਰਨਾ ਹੀ ਤਾਂ ਤੁਰਨਾ ਕਿਉ.... ਨਾਲੇ ਜਦੋ ਤਕ ਫੇਰ ਸਤਨਾਮ ਵੀਰ ਕੋਲ ਪਹੁੰਚਣਾ ਪਾਣੀ ਫੇਰ ਮੁੱਕ ਜਾਣਾ...
ਪਰ ਮੈਂ ਮਸਾਂ ਤਰਲੇ ਮਾਰ ਕੇ ਫੇਰ ਤਿਆਰ ਕੀਤਾ.. ਅਸੀ ਕਦੇ ਵੀ ਇਕੱਠੇ ਨਹੀ ਸੀ ਤੁਰਦੇ. ਸਗੋ ਦੂਰ ਦੂਰ ਤੁਰਦੇ ਸੀ ਕੇ ਸ਼ਾਇਦ ਿਵਚ ਕਿਤੇ ਕੋਈ ਪਾਣੀ ਲੱਭ ਜਾਵੇ.... ਰਾਹ ਿਵਚ ਤੁਰੇ ਜਾਦਿਆਂ ਇਕ ਵੀਰ ਨੇ ਮੈਨੰ ਅਵਾਜ ਮਾਰੀ ਕੇ ਭਾਜੀ ਆਹ ਵੇਖੋ ਘੋੜੇ ਦੀ ਲਿੱਦ ... ਜੇ ਊਠ ਏਧਰ ਨੂੰ ਗ੍ਆ ਤਾਂ ਹੋ ਸਕਦੇ ਏਧਰ ਪਾਣੀ ਹੋਵੇ....
ਅਸੀ ਫੇਰ ਉਧਰ ਨੂੰ ਪਾਣੀ ਲੱਭਣ ਤੁਰ ਪਏ.. ਸਾਡੀ ਬੇਵੱਸ ਹੋਈ ਪਈ ਸੀ... ਪਰ ਵਾਹਿਗੁਰੂ ਦੀ ਕਿਰਪਾ ਨਾਲ ਤੁਰੇ ਫਿਰਦੇ ਸੀ.... ਅਸੀ ਪਾਣੀ ਬਹੁਤ ਲੱਭਿਆ,ਪਰ ਸਾਨੂੰ ਕਿਧਰੇ ਕੁਝ ਨਾ ਲੱਭਾ...
ਹਾਰ ਹੱਕ ਕੇ ਅਸੀ ਵਾਪਿਸ ਸਤਨਾਮ ਵੀਰ ਦੀ ਪਹਾੜੀ ਵੱਲ ਚੱਲ ਤੁਰੇ.....
ਸਭ ਤੋ ਪਹਿਲਾਂ ਪਹਾੜੀ ਤੇ ਜਿੰਦੀ ਪਹੁੰਚਿਆਂ, ਤੇ ਉਸਨੇ ਘਬਰਾ ਕੇ ਉੱਚੀ ਦੀ ਚੀਕ ਮਾਰੀ....
ਅਸੀ ਘਬਰਾ ਕੇ ਪੁੱਛਿਆ - ਕੀ ਹੋਇਆ?????
ਤਾਂ ਜਿੰਦੀ ਦਾ ਜਵਾਬ ਸੀ
" ਸਤਨਾਮ ਵੀਰ ਪੂਰਾ ਹੋ ਚੁੱਕਾ"

ਵਾਹਿਗੁਰੂ
ਚਲਦਾ ਜੀ ਬਾਕੀ ਕਲ ਨੂੰ...

# PART – 14

ਜਿੰਦੀ ਨੇ ਉੱਚੀ ਦੀ ਚੀਕ ਮਾਰੀ ਤੇ ਦੱਸਿਆ ਕੇ ਸਤਨਾਮ ਵੀਰ ਪੂਰਾ ਹੋ ਚੁੱਕਿਆ...
ਅ◌ਾਹ ਸੁਣ ਕੇ ਕੁਝ ਸਮੇਂ ਲਈ ਤਾਂ ਮੇਰੀ ਦਿਮਾਗ ਸੁੰਨ ਹੋ ਗਿਆ..
ਅਸੀ ਭੱਜ ਕੇ ਉਪਰ ਪਹਾੜੀ ਤੇ ਗਏ ਤਾਂ, ਸਤਨਾਮ ਸੱਚੀ ਲਾਸ਼ ਬਣਿਆ ਪਿਆ ਸੀ....
ਜਦੋਂ ਅਸੀ ਤਿੰਨਾਂ ਜਣਿਆ ਸਤਨਾਮ ਦੀ ਲਾਸ਼ ਨੂੰ ਵੇਖਿਆ ਤਾਂ ਅਸੀ ਵੀ ਰੋਣ ਲੱਗ ਪਏ.. ਸਾਨੂੰ ਵੀ ਆਪਣੀ ਮੌਤ ਸਾਫ ਦਿੱਸ ਰਹੀ ਸੀ.. ਅਸੀ ਸਾਰੇ ਪੱਥਰ ਜਹੇ ਬਣ ਗਏ ਸੀ...

ਜਿੰਦੀ ਉੱਚੀ ਉੱਚੀ ਰੌਂਦਾਂ ਸਤਨਾਮ ਨੂੰ ਕਹਿ ਰਿਹਾ ਸੀ...,
"ਵੀਰ ਉੱਠ ਅਸੀ ਤੇਰੇ ਪਾਣੀ ਖੰਜੂਰਾ ਲੈ ਕੇ ਆਏ ਆ, ਜਿੰਨਾ ਮਰਜੀ ਖਾਹ, ਜਿੰਨਾ ਮਰਜੀ ਪੀ, ਪਰ ਸਾਡੇ ਨਾਲ ਨਾਰਾਜ ਨਾ ਹੋ" " ਅਸੀ ਅੱਗੇ ਤੋ ਤੈਨੂੰ ਕਦੀ ਕੱਲੇ ਨਹੀ ਛੱਡ ਕੇ ਜਾਵਾਗੇਂ.. ਵੀਰ ਉੱਠ""
ਪਰ ਸਤਨਾਮ ਉੱਥੇ ਜਾ ਚੁੱਕਾ ਸੀ, ਜਿੱਥੇ ਕੋਈ ਵਾਪਿਸ ਨਹੀ ਆਉਦਾਂ..। ਫਿਰ ਮੈਂ ਦੋਵਾਂ ਵੀਰਾਂ ਨੂੰ ਚੁੱਪ ਕਰਾਇਆ ਤੇ ਕਿਹਾ ਕੇ ਅੱਜ ਸਤਨਾਮ ਗਿਆ, ਕੱਲ ਆਪਣੀ ਵਾਰੀ ਆ....
ਪਰ ਸਾਨੂੰ ਇਕ ਗੱਲ ਦੀ ਸਮਝ ਨਹੀ ਲੱਗੀ ਕੇ ਸਤਨਾਮ ਦੇ ਸਿਰਾਣੇ ਇੱਕ ਵੱਡੇ ਪਤੀਲੇ ਿਵਚ ਪਾਣੀ ਤੇ ਸੁੱਕਾ ਦੁੱਧ ਘੋਲ ਕੇ ਕਿਸਨੇ ਰੱਖਿਆ ਸੀ??? ਉਸ ਪਾਣੀ ਵਿਚ ਕੀੜੇ ਬਹੁਤ ਪਏ ਸੀ. ਤੇ ਸਾਨੂੰ ਪਿਆਸ ਵੀ ਬਹੁਤ ਲੱਗੀ ਸੀ..
ਮੈਂ ਧਰਮਿੰਦਰ ਨੂੰ ਕਿਹਾ " ਪਾਣੀ ਦਾ ਪਤੀਲਾ ਚੁੱਕ""""
ਧਰਮਿੰਦਰ ਨੇ ਆਪਣੇ ਹੱਥ ਨਾਲ ਬੁੱਕ ਭਰ ਭਰ ਕੇ ਵਿਚੋ ਕੀੜੇ ਕੱਢੇ ਤੇ ਮੈਂ ਕਪੜੇ ਨਾਲ ਪੁਣ ਕੇ ਪਾਣੀ ਬੋਤਲ ਿਵਚ ਪੋਣ ਲੱਗਾ...
ਅਸੀ ਅਜੇ ਪਾਣੀ ਪੁਣ ਹੀ ਰਹੇ ਸੀ ਕੇ ਬਹੁਤ ਦੂਰ ਇਕ ਗੱਡੀ ਆਉਦੀ ਦਿਸੀ.
ਧਰਮਿੰਦਰ ਤੇ ਜਿੰਦੀ ਗੱਡੀ ਦੇ ਮਗਰ ਭੱਜੇ. ਮੈ ਵੀ ਕਾਹਲੀ ਕਾਹਲੀ ਪਾਣੀ ਫਿਰ ਪਤੀਲੇ ਵਿਚ ਪਾ ਕੇ ਖਾਲੀ ਕੈਨੀ ਲੈ ਕੇ ਮਗ ਭੱਜ ਉੱਠਿਆ..
ਅਸੀ ਗੱਡੀ ਦੇ ਮਗਰ ਭੱਜੇ ਤੇ ਸਾਨੂੰ ਵੇਖ ਕੇ ਗੱਡੀ ਵਾਲੇ ਨੇ ਗੱਡੀ ਰੋਕ ਦਿੱਤੀ.,,, ਅਸੀ ਗੋਡੇ ਥੱਲੇ ਕਰਕੇ ਉਚੀ ਉਚੀ ਰੋਣ ਲੱਗੇ.,
ਗੱਡੀ ਵਾਲੇ ਨੇ ਬਾਹਵਾਂ ਤਾਂ ਕਰਾ ਕੇ ਸਾਡੀ ਤਲਾਸ਼ੀ ਲਈ. ਫਿਰ ਉਸਨੇ ਗੱਡੀ ਿਵਚੋ ਪਾਣੀ ਕੱਢ ਕੇ ਸਾਨੂੰ ਪਾਣੀ ਪਿਆਇਆ... ਅਸੀ ਉਸਨੂੰ ਅਰਬੀ ਭਾਸ਼ਾ ਿਵਚ ਦੱਸਿਆ ਕੇ ਸਾਡੇ ਪੰਜ ਬੰਦੇ ਪਹਾੜੀ ਕੋਲ ਬੈਠੇ ਨੇ ਤੇ ਇਕ ਬੰਦਾ ਮਰ ਚੁੱਕਾ ਹੈ...
ਗੱਡੀ ਵਾਲੇ ਨੇ ਕਿਹਾ ਤੁਸੀ ਪਾਣੀ ਪੀਉ, ਮੈਂ ਉਹਨਾ ਨੂੰ ਲੈ ਕੇ ਆਇਆ..
ਇਸ ਤਰਾ ਥੌੜੇ ਚਿਰ ਬਾਦ ਸਾਡੇ ਬਾਕੀ ਵੀਰ ਸਾਡੇ ਕੋਲ ਆ ਗਏ....(ਇਹ ਉਹ ਸਾਥੀ ਸੀ ਜਿਹੜੇ ਅਜੇ ਸਤਨਾਮ ਵੀਰ ਤੱਕ ਪਹੁੰਚੇ ਹੀ ਨਹੀ ਸੀ) ਉਹਨਾ ਨੇ ਆਉਦਿਆ ਹੀ ਪੁੱਛਿਆ - ਸਤਨਾਮ ਵੀਰ ਕਿੱਥੇ ਆ????
ਅਸੀ ਕਿਹਾ ਉਸਨੂੰ ਡੌਕਰ ਲੈ ਗਿਆ. ਤੁਸੀ ਪਾਣੀ ਪੀਵੋ...
ਉਸ ਗੱਡੀ ਵਾਲੇ ਨੇ ਸਾਨੂੰ ਸੁੱਕੇ ਦੁੱਧ ਦਾ ਡੱਬਾ, ਸੇਵੀਆ, ਇਕ ਪਨੀਰ ਦੀ ਡੱਬੀ ਤੇ ਦੋ ਕੈਨੀਆ ਪਾਣੀ ਦੇ ਨੀਲ ਪਤੀਲਾ ਸਾਨੂੰ ਦਿੰਦੇ ਕਿਹਾ ਕੇ ਤੁਸੀ ਆਹ ਖਾਉ ਤੇ ਮੈ ਦੋ ਘੰਟੇ ਬਾਦ ਵਾਪਿਸ ਆ ਕੇ ਤਹਾਨੂੰ ਲਾਗਲੇ ਦੂਸਰੇ ਦੇਸ਼ ਦੇ ਸ਼ਹਿਰ ਛੱਡ ਦੇਵੇਗਾ...
ਅਸੀ ਰੱਜ ਕੇ ਸੇਵੀਆ ਖਾਧੀਆ, ਤੇ ਰੱਜ ਕੇ ਪਾਣੀ ਪੀਤਾ ਤੇ ਪਰਮਾਤਮਾ ਦਾ ਸ਼ੁਕਰ ਕੀਤਾ, ਅਸੀ ਸਾਰੇ ਭਾਵੇ ਕਲੀਨਸ਼ੇਵ ਸੀ ਪਰ ਅਸੀ ਰੋਜ ਨਿਤਨੇਮ ਕਰਦੇ ਸੀ.....
ਫਿਰ ਅਸੀ ਬਾਕੀ ਵੀਰਾਂ ਨੂੰ ਦੱਸਿਆ ਕੇ ਸਤਨਾਮ ਵੀਰ ਪੂਰਾ ਹੋ ਗਿਆ.. ਇਹ ਸੁਣ ਕੇ ਉਹਨਾ ਦੀ ਹਾਲਤ ਵੀ ਉਵੇ ਹੋਈ ਜਿਸ ਤਰਾ ਸਾਡੀ ਹੋਈ... ਪੰਜੇ ਵੀਰ ਭੱਜੇ ਭੱਜੇ ਗਏ ਤੇ ਸਤਨਾਮ ਵੀਰ ਦੀ ਲਾਸ਼ ਦੇ ਕੋਲ ਜਾ ਕੇ ਰੋਣ ਲੱਗੇ...
ਸਾਰੇ ਵੀਰ ਰੌਦੇ ਰੌਦੇਂ ਕਹਿਣ ਲੱਗੇ ਕੇ ਤੂੰ ਕਹਿੰਦਾ ਸੀ ਕੇ ਗੱਡੀ ਆਵੇਗੀ ਤਾਂ ਫਿਰ ਹੀ ਜਾਣਾ.... ਹੁਣ ਉਠ ਗੱਡੀ ਆ ਗਈ ,,, ਚੱਲ ਚੱਲੀਏ.... ਵੀਰ ਤੂੰ ਆਪੇ ਕਹਿੰਦਾ ਸੀ, ਹੁਣ ਉਠਦਾ ਕਿਉ ਨਹੀ....??
ਕੁਲਵਿੰਦਰ ਭਾਜੀ ਰੌਦੇ ਹੋਏ ਕਹਿ ਰਹੇ ਸੀ..."" ਕੇ ਸਤਨਾਮ ਪੁੱਤ ਤੂੰ ਮੈਨੂੰ ਮੋਢਿਆ ਦੇ ਉਪਰ ਚੁੱਕ ਕੇ ਤੁਰਦਾ ਸੀ,,, ਪਰ ਹੁਣ ਤੂੰ ਆਪ ਕਿਉ ਨਹੀ ਉਠ ਰਿਹਾ...?????
ਸਾਡੇ ਕੋਲੋ ਇਕ ਦੂਸਰੇ ਦਾ ਰੋਣਾ ਵੇਖਿਆ ਨਹੀ ਸੀ ਜਾਦਾਂ... ਹੁਣ ਅਸੀ ਸਤਨਾਮ ਵੀਰ ਦੀ ਲਾਸ਼ ਦੇ ਸਿਰਾਣੇ ਬੈਠੇ ਸੋਚ ਰਹੇ ਸੀ ਕੇ ਸਤਨਾਮ ਵੀਰ ਦਾ ਸੰਸਕਾਰ ਕਿਵੇ ਕਰੀਏ..
ਧਰਮਿੰਦਰ ਤੇ ਜਿੰਦੀ ਸਤਾਰਾਂ ਅਠਾਰਾਂ ਸਾਲ ਦੀ ਛੋਟੀ ਉਮਰ ਹੋਣ ਕਰਕੇ ਜਿਆਦਾ ਰੋ ਰਹੇ ਸੀ ਤੇ ਕਹਿ ਰਹੇ ਸੀ "" ਅਸੀ ਸਤਨਾਮ ਵੀਰ ਦੀ ਲਾਸ਼ ਦਾ ਸੰਸਕਾਰ ਨਹੀ ਹੋਣ ਦੇਣੇ....."""" ਅਸੀ ਇਸਨੂੰ ਆਪਣੇ ਨਾਲ ਲਿਜਾ ਕੇ ਸ਼ਹਿਰ ਡਾਕਟਰ ਨੂੰ ਵਿਖਾਉਣਾ.....
ਪਰ ਸੰਸਕਾਰ ਤਾਂ ਕਰਨਾ ਪੈਣਾ ਸੀ, ਰੇਤ ਦੇ ਮਾਰੂਥਲ ਿਵਚ ਲੱਕੜਾ ਦਾ ਲੱਭਣਾ ਬਹੁਤ ਔਖਾ ਸੀ. ਤੇ ਟੋਆ ਪੁੱਟ ਕੇ ਦੱਬਣ ਲਈ ਸਾਡੇ ਕੋਲ ਕੋਈ ਕਹੀ ਵੀ ਨਹੀ ਸੀ...
ਅਸੀ ਉਦਾਸ ਬੈਠੇ ਰਹੇ। ਗੱਡੀ ਵਾਲੇ ਨੇ ਸਾਨੂੰ ਦੋ ਵਜੇ ਦਾ ਟਾਇਮ ਦਿੱਤਾ ਸੀ, ਪਰ ਪੰਜ ਵੱਜ ਗਏ ਪਰ ਉਹ ਆਇਆ ਹੀ

ਨਹੀ....
ਹੁਣ ਅਸੀ ਫੇਰ ਪਛਤਾਉਣ ਲੱਗੇ ਕੇ ਸਾਨੂੰ ਸਾਰਾ ਰਾਸ਼ਣ ਨਹੀ ਸੀ ਖਾਣਾ ਚਾਹੀਦਾ . ਪਰ ਸਾਨੂੰ ਕੀ ਪਤਾ ਸੀ ਕੇ ਉਹਨੇ ਆਉਣਾ ਹੀ ਨਹੀ....
ਪਰ ਫਿਰ ਅਸੀ ਆਪਣੇ ਦਿਲ ਨੂੰ ਤਸੱਲੀ ਦਿੱਤੀ ਕੇ ਸ਼ਾਇਦ ਉਸਨੇ ਰਾਤ ਦੇ ਦੋ ਵਜੇ ਆਉਣ ਲਈ ਕਿਹਾ ਹੋਵੇ, ਤੇ ਅਸੀ ਉਸਦੀ ਆਸ ਨਾਲ ਫਿਰ ਉਡੀਕ ਕਰਨ ਲੱਗੇ...
ਸਾਰੀ ਰਾਤ ਸਤਨਾਮ ਵੀਰ ਦੀ ਲਾਸ਼ ਕੋਲ ਬੈਠੇ-ਬਿਠਾਏ , ਅਸੀ ਲਾਸ਼ਾਂ ਵਾਗ ਹੋ ਗਏ ਸੀ.. ਅਸੀ ਵਾਹਿਗੁਰੂ ਦਾ ਸਿਮਰਨ ਕਰ ਰਹੇ ਸੀ.. ਹੁਣ ਤੜਕੇ ਦੇ ਪੰਜ ਵੱਜ ਗਏ. ਪਰ ਗੱਡੀ ਵਾਲਾ ਅਜੇ ਵੀ ਨਾ ਆਇਆ... ਹੁਣ ਸਾਡੀ ਆਸ ਵੀ ਲੱਥ ਚੁੱਕੀ ਸੀ....
ਮੈ ਰੇਤ ਤੇ ਬੈਠਾ ਕੀੜਿਆ ਵੱਲ ਵੇਖ ਕੇ ਸੋਚ ਰਿਹਾ ਸੀ ਕੇ ਜਲਦ ਹੀ ਅਸੀ ਵੀ ਥੋੜੀ ਖੁਰਾਕ ਬਣਨ ਵਾਲੇ.... ਖੋਰੇ ਸਾਡੇ ਵਰਗੇ ਕਿੰਨੇ ਵੀਰ ਇਸ ਰੇਤ ਦੇ ਮਾਰੂਥਲ ਨੇ ਖਾਧੇ ਹੋਣਗੇ....
ਮੈ ਆਪਣੀ ਬੈਲਟ ਿਵਚੋ ਗੁਟਕਾ ਸਾਹਿਬ ਵੀ ਕੱਢ ਕਿਕਰ ਤੇ ਟੰਗ ਦਿੱਤੇ.. ਹੁਣ ਅਸੀ ਲਾਸ਼ ਕੋਲ ਬੈਠੇ ਬਿਲਕੁਲ ਚੁੱਪ ਸਾਂ. ਸਾਨੂੰ ਰੋਣਾ ਵੀ ਨਹੀ ਸੀ ਆ ਰਿਹਾ, ਪੱਥਰ ਜਹੇ ਬਣ ਚੁੱਕੇ ਸੀ ਤੇ ਆਪਣੇ ਆਪ ਨੂੰ ਕੋਸ ਰਹੇ ਸੀ ਕੇ ਅਸੀ ਸਤਨਾਮ ਵੀਰ ਦੀ ਲਾਸ਼ ਦਾ ਸੰਸਕਾਰ ਵੀ ਨਹੀ ਕਰ ਸਕਦੇ...
ਅਸੀ ਮਨ ਿਵਚ ਹੀ ਵਾਹਿਗੁਰੂ ਨਾਲ ਸਵਾਲ ਜਵਾਬ ਕਰ ਰਹੇ ਸੀ ਕੇ ਰੱਬਾ ਇਸ ਨਾਲੋ ਚੰਗਾ ਸਾਨੂੰ ਇੰਡੀਆ ਹੀ ਮੌਤ ਦੇ ਦਿੰਦਾ, ਘੱਟੋਘੱਟ ਸਾਡਾ ਸੰਸਕਾਰ ਤਾਂ ਹੋ ਜਾਦਾਂ... ਅਸੀ ਵਾਹਿਗੁਰੂ ਅੱਗੇ ਅਰਦਾਸ ਕਰ ਰਹੇ ਸੀ ਕੇ ਇਕ ਵਾਰ ਜਾਨ ਬਖਸ਼ ਦੇ ਸਾਰੀ ਉਮਰ ਤੇਰੀ ਸੇਵਾ ਕਰਾਗੇ....... ਵਾਹਿਗੁਰੂ ....
ਇਸੇ ਤਰਾ ਹੀ ਇੰਦਰਜੀਤ, ਕਾਲਾ, ਨਿੱਕੂ , ਜਿੰਦੀ ਤੇ ਰਣਜੀਤ ਵੀ ਰੌਂਦੇ ਰੌਂਦੇ ਕਹਿ ਰਹੇ ਸੀ ਕੇ ਜੇ ਦਿੱਲੀ ਏਅਰਪੋਰਟ ਤੇ ਦੁਬਾਰਾ ਉਤਰੇ ਤਾਂ ਸਿੱਧੇ ਪਹਿਲੀ ਬੰਗਲਾ ਸਾਹਿਬ ਗੁਰਦੁਆਰੇ ਜਾਵਾਗੇਂ...
ਸਤਨਾਮ ਸਾਨੂੰ ਕਹਿੰਦਾ ਹੁੰਦਾ ਸੀ...
""ਮੇਰਾ ਇਕ ਮੁੰਡਾ ਹੈ ਤੇ ਇਕ ਕੁੜੀ"" ਮੇਰੇ ਮਾਮਿਆਂ ਦੇ ਘਰ ਵੀ ਕੋਈ ਮੁੰਡਾ ਨਹੀ ਹੈ, ਤੇ ਮੇਰਾ ਇਕ ਛੋਟਾ ਭਰਾ ਹੈ, ਪਰ ਉਹ ਵਿਚਾਰਾ ਸਿੱਧਾ (ਅਬਨੌਰਮਲ) ਹੈ. ਸੋ ਮੈ ਸਾਰਿਆ ਦਾ ਇਕੱਲਾਂ ਹੀ ਆ... ਮੈਨੂੰ ਤਾਂ ਬਾਹਰ ਆਉਣ ਦੀ ਲੋੜ ਨਹੀ ਸੀ... ""
ਮੈਂ ਤਾਂ ਭਜਨ ਸਰਪੰਚ ਪਿੰਡ ਅੈਮਾਂ( ਬਲਾਚੌਰ) ਦੀਆ ਗੱਲਾ ਿਵਚ ਆ ਗਿਆ ਕੇ ਸਿੱਧੀ ਫਲਾਈਟ ਆ ਦਿੱਲੀ ਤੋ ਸਪੇਨ...
ਪਰ ਉਸ ਸਿੱਧੀ ਫਲਾਈਟ ਦੇ ਝਾਸੇਂ ਨੇ ਇਕ ਪੰਜਾਬ ਦਾ ਗੱਭਰੂ ਸਤਨਾਮ ਰੇਤ ਦੇ ਮਾਰੂਥਲ ਿਵਚ ਮਿੱਟੀ ਕਰ ਦਿੱਤਾ ਸੀ. ਜਿਸਦੀ ਲਾਸ਼ ਸਾਡੇ ਸਾਹਮਣੇ ਪਈ ਸੀ...
ਹੁਣ ਸਵੇਰ ਦੇ ਸੱਤ ਵਜ ਗਏ ਪਰ ਗੱਡੀ ਵਾਲਾ ਨਾਂ ਆਇਆ. ਫਿਰ ਅਸੀ ਪਹਾੜੀ ਤੇ ਚੜ ਕੇ ਤਿੰਨਾਂ ਦਿਸ਼ਾਵਾ ਵੱਲ ਵੇਖਣ ਲੱਗੇ ਸ਼ਾਇਦ ਕੁਝ ਦਿਸ ਜਾਵੇ....
ਥੋੜੇ ਜਹੇ ਟਾਇਮ ਬਾਦ ਸਾਨੂੰ ਇੰਜਣ ਦੀਆ ਆਵਾਜਾਂ ਸੁਣੀਆ ਤੇ ਬਾਦ ਵਿਚ ਸਾਨੂੰ ਗੱਡੀਆ ਵੀ ਧੀਮੀ ਗਤੀ ਵਿਚ ਸਾਡੇ ਵਲ ਆਉਦੀਆ ਦਿੱਸੀਆ....
ਅਸੀ ਗੱਡੀਆ ਦੇ ਅੱਗੇ ਹੋ ਗਏ. ਤਿੰਨ ਗੱਡੀਆ ਿਵਚੋ ਦੋ ਦੋ ਬੰਦੇ ਨਿਕਲੇ ਤੇ ਉਹਨਾ ਸਾਡੀ ਸਾਰੀ ਗੱਲ ਸੁਣੀ.. ਬੰਦੇ ਚੰਗੇ ਲੱਗਦੇ ਸੀ ਉਹਨਾ ਸਾਨੂੰ ਖਾਣ ਨੂੰ ਸੇਵੀਆ ਤੇ ਪਾਣੀ ਦਿੱਤਾ....
ਫਿਰ ਅਸੀ ਦੱਸਿਆ ਕੇ ਅਸੀ ਸਤਨਾਮ ਵੀਰ ਦਾ ਸੰਸਕਾਰ ਕਰਨਾ ਹੈ.. ਪਰ ਉਹਨਾ ਕਿਹਾ ਕੇ ਇੱਥੇ ਲੱਕੜਾ ਨਹੀ ਹੈ. ਸੋ ਸੰਸਕਾਰ ਤਾਂ ਨਹੀ ਹੋਣਾ. ਪਰ ਸਾਡੇ ਕੋਲ ਬੇਲਚੇ ਨੇ... ਸੋ ਤੁਸੀ ਟੋਆ ਪੁੱਟ ਕੇ ਦੱਬ ਸਕਦੇ ਜੇ...
" ਅਸੀ ਮੰਨ ਗਏ""
ਧਰਮਿੰਦਰ ਤੇ ਇੰਦਰਜੀਤ ਬੇਲਚੇ ਨਾਲ ਟੋਆ ਪੁੱਟਣ ਲੱਗੇ.... ਪਰ ਉਹਨਾ ਦਾ ਹੋਇਆ ਬੁਰਾ ਹਾਲ ਤੇ ਬੇਵੱਸ ਵੇਖ ਕੇ ਮੁਸਲਮਾਨ ਵੀਰਾਂ ਨੇ ਆਪ ਬੇਲਚੇ ਫੜ ਲਏ ਤੇ ਟੋਆ ਪੁੱਟਣ ਲੱਗੇ.. ਕਿਉਕੇ ਸਾਡੇ ਸਰੀਰ ਿਵਚ ਤਾਂ ਜਾਨ ਹੀ ਨਹੀ ਸੀ... ਟੋਆ ਪੁੱਟ ਕੇ ਉ ਕਹਿੰਦੇ ਹੁਣ ਲਾਸ਼ ਨੂੰ ਇੱਥੇ ਲਿਆਉ!!!
ਧਰਮਿੰਦਰ, ਇੰਦਰਜੀਤ, ਜਿੰਦੀ ਤੇ ਨਿੱਕੂ ਸਤਨਾਮ ਵੀਰ ਦੀ ਲਾਸ਼ ਨੂੰ ਚੁੱਕ ਕੇ ਲਿਆ ਰਹੇ ਸੀ..... ਜਿਉ ਜਿਉ ਲਾਸ਼ ਟੋਏ ਵਲ ਜਾ ਰਹੀ ਸੀ. ਸਾਡੇ ਸਾਰਿਆ ਦੀਆ ਭੁੱਬਾਂ ਨਿਕਲ ਰਹੀਆ ਸੀ... ਸਾਨੂੰ ਰੌਂਦਿਆ ਵੇਖ ਕੇ ਮੁਸਲਮਾਨ ਵੀਰਾਂ ਦਾ ਰੋਣਾ ਨਿਕਲ ਗਿਆ...
ਸਾਨੂੰ ਸਮਝ ਨਹੀ ਸੀ ਆ ਰਹੀ ਕੇ ਅਸੀ ਠੀਕ ਕਰ ਰਹੇ ਸੀ ਜਾਂ ਗਲਤ...

ਵੀਰ ਦੇ ਸਿਰ ਥੱਲੇ ਰੇਤਾ ਰੱਖ ਕੇ ਮੁਸਲਿਮ ਰੀਤ ਅਨੁਸਾਰ ਸਿਰ ਸੂਰਜ ਵਲ ਨੂੰ ਕਰ ਦਿੱਤਾ. ਉਹਨਾ ਵੀਰਾਂ ਨੇ ਹੀ ਉਪਰ ਰੇਤਾ ਪਾਇਆ..
ਫਿਰ ਮੈਂ ਉਥੇ ਬੈਠ ਕੇ ਗੁਟਕਾ ਸਾਹਿਬ ਲੇੈ ਕੇ ਸਤਨਾਮ ਵੀਰ ਕੋਲ ਪਾਠ ਕੀਤਾ. ਮੁਸਲਮਾਨ ਵੀਰ ਵੀ ਮਨ ਇਕਾਗਰ ਕਰਕੇ ਸਾਡੇ ਕੋਲ ਬੈਠੇ ਪਾਠ ਸੁਣਦੇ ਰਹੇ..
ਫਿਰ ਮੈਂ ਖੜੇ ਹੋ ਕੇ ਸਤਨਾਮ ਵੀਰ ਦੀ ਆਤਮਾ ਦੀ ਸ਼ਾਤੀ ਲਈ ਅੰਤਿਮ ਅਰਦਾਸ ਕੀਤੀ ਤੇ ਬਾਕੀ ਦੇ ਵੀਰਾਂ ਦੀ ਜਿੰਦਗੀ ਲਈ ਸੁੱਖ ਸੁੱਖੀ.....
ਹੁਣ ਦੋ ਗੱਡੀਆ ਵਾਪਿਸ ਚਲੇ ਗਈਆਂ ਤੇ ਅੰਤਿਮ ਗੱਡੀ ਿਵਚ ਤਿੰਨ ਜਣਿਆਂ ਨੇ ਸਾਨੂੰ ਪਿੱਛੇ ਬੈਠਣ ਲਈ ਕਿਹਾ ਤੇ ਆਪ ਤਿੰਨ ਜਣੇ ਅੰੱਗੇ ਬੈਠ ਗਏ ਤੇ ਗੱਡੀ ਤੁਰ ਪਈ..
ਅਸੀ ਪਿੱਛੇ ਬੈਠੇ ਿਵਚੋ ਡਰ ਵੀ ਰਹੇ ਸੀ ਕੇ ਕਿਤੇ ਇਹ ਲਾਦੇਨ ਦੇ ਬੰਦੇ ਨਾ ਹੋਣ.. ਅਸੀ ਸੋਚ ਰਹੇ ਸੀ ਕੇ ਜੇ ਇਹਨਾ ਰਾਹ ਵਿਚ ਕਿਤੇ ਗੱਡੀ ਰੋਕ ਕੇ ਵਧੀਕੀ ਕੀਤੀ ਤੇ ਆਪਾਂ ਇਹਨਾ ਕੋਲੋ ਗੱਡੀ ਖੋਹ ਕੇ ਭੱਜ ਜਾਣਾ ਹੈ... ਤੇ ਨਾਲ ਨਾਲ ਹੁਣ ਅਸੀ ਵਾਹਿਗੁਰੂ ਵਾਹਿਗੁਰੂ ਕਰਨ ਲੱਗੇ..
ਪੰਜ ਘੰਟੇ ਬਾਦ ਹੁਣ ਉਹਨਾ ਰੇਤ ਦੇ ਪਹਾੜ ਤੇ ਗੱਡੀ ਰੋਕ ਦਿੱਤੀ ਸਾਡੇ ਸਾਹ ਰੁਕ ਗਏ ਅਸੀ ਡਰ ਗਏ.... ਪਰ ਡਰਦੇ ਹੋਏ ਬੋਲੇ ਕੁਛ ਨਾ...
ਕਹਿੰਦੇ ਸਾਰੇ ਥੱਲੇ ਉਤਰ ਆਉ!!!!
ਸੋ ਉਹਨਾ ਮੁਸਲਮਾਨ ਬੰਦਿਆ ਨੇ ਸਾਨੂੰ ਗੱਡੀ ਵਿਚੋ ਉਤਰਨ ਲਈ ਕਿਹਾ!!
ਅਸੀ ਇਕ ਦੂਜੇ ਦੇ ਮੂੰਹ ਵੱਲ ਵੇਖਣ ਲੱਗੇ. ਪਰ ਜਿੱਦਾ ਅਸੀ ਸਲਾਹਾਂ ਕਰਦੇ ਸੀ ਕੇ ਅਸੀ ਉਹਨਾ ਨੂੰ ਫੜ ਲੈਣਾ ਏਦਾਂ ਦੀ ਸਾਡੀ ਕੋਈ ਹਿੰਮਤ ਨਾ ਪਈ.. ਪਰ ਉਹਨਾ ਨੇ ਸਾਨੂੰ ਇਕ ਪਾਸੇ ਕਰਕੇ ਖਾਣ ਪੀਣ ਦਾ ਸਮਾਨ ਕੱਢ ਕੇ ਬਣਾਉਣਾ ਸ਼ੁਰੂ ਕਰ ਦਿੱਤਾ. ਸ਼ਾਇਦ ਉਹਨਾ ਸਵੇਰ ਦਾ ਕੁਝ ਨਹੀ ਸੀ ਖਾਧਾ....
ਉਹਨਾ ਤਿੰਨਾ ਜਣਿਆ ਨੇ ਸੇਵੀਆ ਦਾ ਪਤੀਲਾ ਬਣਾ ਕੇ ਸਾਡੇ ਸਾਹਮਣੇ ਰੱਖ ਕੇ, ਸਾਡਾ ਅੱਠ ਜਣਿਆਂ ਦਾ ਗੋਲ ਚੱਕਰ ਬਣਾ ਕੇ , ਸਾਨੂੰ ਕਹਿੰਦੇ ਖਾਉ ਸੇਵੀਆਂ...
ਅਸੀ ਕਿਹਾ ਤੁਸੀ ਵੀ ਖਾਉ... ਤੁਸੀ ਆਪਣੇ ਲਈ ਬਣਾਈਆ, ਤਹਾਨੂੰ ਵੀ ਭੁੱਖ ਲੱਗੀ ਹੋਣੀ???
ਅਸੀ ਉਹਨਾਂ ਦੀ ਆਹ ਗੱਲ ਸੁਣ ਕੇ ਬਹੁਤ ਹੈਰਾਨ ਹੋਏ ਕੇ... ਉਹ ਕਹਿੰਦੇ"" ਅਸੀ ਰੋਜੇ ਰੱਖੇ ਆ ਸੋ ਅਸੀ ਸਾਰਾ ਦਿਨ ਕੁਛ ਨਹੀ ਖਾ ਸਕਦੇ, ਸੋ ਆਹ ਸੇਵੀਆਂ ਅਸੀ ਤੁਹਾਡੇ ਲਈ ਬਣਾਈਆ ਨੇ""
ਜਦ ਅਸੀ ਉਹ ਸੇਵੀਆਂ ਬਣਾ ਰਹੇ ਸੀ ਤਾਂ ਸਾਡੇ ਭਾਵੁਕ ਹੋਇਆ ਦੇ ਆਪ ਮੁਹਾਰੇ ਹੰਝੂ ਨਿਕਲ ਰਹੇ ਸੀ...
ਜਦੋਂ ਅਸੀ ਸੇਵੀਆਂ ਖਾਹ ਰਹੇ ਸੀ ਤਾਂ ਤਿੰਨੋ ਮੁਸਲਮਾਨ ਵੀਰ ਸਾਡੇ ਵਲ ਵੇਖ ਰਹੇ ਸੀ...ਫਿਰ ਸਾਨੀਂ ਦੁਬਾਰਾ ਗੱਡੀ ਵਿਚ ਬਿਠਾ ਕੇ ਰਾਤ ਦੇ ਨੌਂ ਵਜੇ ਤੱਕ ਸਾਨੂੰ ਸਹਾਰਾ ਦੇ ਰੇਗਿਸਤਾਨ ਵਿਚੋ ਕੱਢ ਕੇ ਮੁਰਤਾਨੀਆ ਦੇਸ਼ ਦੇ ਬਾਰਡਰ ਕੋਲ ਲਾਹ ਦਿੱਤਾ...
ਇੱਥੇ ਕੋਈ ਮਿਲਟਰੀ ਨਹੀ ਸੀ, ਕਿਉਕੇ ਮੁਰਤਾਨੀਆ ਦੇਸ਼ ਬਹੁਤ ਗਰੀਬ ਹੈ...
ਉਹਨਾ ਸਾਨੂੰ ਸਾਹਮਣੇ ਇ ਲਾਈਟ ਵਿਖਾ ਕੇ ਕਿਹਾ ਕੇ ਸਾਹਮਣੇ ਉਹ ਮਰਤਾਨੀਆ ਦੇਸ਼ ਹੈ, ਤੇ ਨਾਲ ਮੈਨੂੰ ਇਕ ਲੱਕੜ ਦਾ ਡੰਗਾਂ (ਜਿਹੜਾ ਅੱਜ ਵੀ ਮੇਰੇ ਕੋਲ ਹੈ) ਦਿੱਤਾ..
ਅਸੀ ਗੱਡੀ ਿਵਚੋ ਉਤਰ ਕੇ ਮੁਸਲਮਾਨ ਵੀਰਾਂ ਦੇ ਗਲ ਲੱਗ ਕੇ ਮਿਲੇ ਤੇ ਫਿਰ ਹਜਾਰ ਹਜਾਰ ਯੂਰੋ ਉਹਨਾ ਨੂੰ ਫੜਾਏ..
ਉਹਨਾ ਉਹ ਯੂਰੋ ਸਾਡੇ ਕੋਲੋ ਲੈ ਕੇ ਅਾਪਣੀਆ ਅੱਖਾਂ ਨੂੰ ਲਾ ਕੇ ਸਾਰੇ ਫਿਰ ਸਾਨੂੰ ਵਾਪਿਸ ਕਰ ਦਿੱਤੇ. ਤੇ ਸਾਨੂੰ ਸਾਰਿਆ ਨੂੰ ਆਪਣੇ ਕਲਾਵੇ ਵਿੱਚ ਲੈ ਲਿਆ..
ਉਹਨਾ ਵੀਰਾਂ ਨੇ ਕਾਲੇ ਮਹਿਤਪੁਰੀਏ ਨੂੰ ਅਰਬੀ ਭਾਸ਼ਾ ਵਿਚ ਕਿਹਾ ਕੇ ਅਸੀ ਆਪਣਾ ਇਨਸਾਨੀ ਫਰਜ ਪੂਰਾ ਕੀਤਾ ਆ...
ਜੇ ਅਸੀ ਥੋਡੇ ਕੋਲੋ ਆਹ ਯੂਰੋ ਲਵਾਗੇ ਤਾਂ ਸਾਡੇ ਲਈ ਹਰਾਮ ਹੋਣਗੇ.. ਅੱਲਾ ਸਾਨੂੰ ਮਾਫ ਨਹੀ ਕਰੇਗਾ..
ਹੁਣ ਅਸੀ ਉਹਨਾ ਨੂੰ ਅਲਵਿਦਾ ਕਹਿ ਕੇ ਅਗਲੀ ਚੁਣੌਤੀ ਲਈ ਤਿਆਰ ਹੋ ਰਹੇ ਸੀ ॥
ਚਲਦਾ ਜੀ ਬਾਕੀ ਕਲ ਨੂੰ...

# PART – 15

ਸੋ ਅਸੀ ਮੁਰਤਾਨੀਆ ਦੇਸ਼ ਵੱਲ ਤੁਰ ਪਏ..
ਅੱਜ ਪੱਤਾਲੀ ਦਿਨਾ ਬਾਦ ਅਸੀ ਲਾਈਟ ਵੇਖੀ ਸੀ, ਸੋ ਸਾਡੀ ਖੁਸ਼ੀ ਦੀ ਕੋਈ ਹੱਦ ਨਾ ਰਹੀ..
ਸੋ ਹੁਣ ਅਸੀ ਪੈਦਲ ਸ਼ਹਿਰ ਵੱਲ ਤੁਰਨਾ ਸ਼ੁਰੂ ਕੀਤਾ, ਤੇ ਅਸੀ ਸਲਾਹ ਬਣਾਈ ਕੇ ਸਾਰਿਆ ਨੇ ਇਕੱਠੇ ਰਹਿਣਾ ਹੈ. ਜਿਉ ਜਿਉ ਸ਼ਹਿਰ ਵਲ ਵਧ ਰਹੇ ਸੀ , ਸਾਡੀ ਭੁੱਖ ਪਿਆਸ ਵੱਧ ਰਹੀ ਸੀ. ਅਸੀ ਸੋਚ ਰਹੇ ਸੀ ਕਾਸ਼ ਸਾਨੂੰ ਕਿਤਿਉ ਰੋਟੀ ਮਸਰਾਂ ਦੀ ਦਾਲ ਤੇ ਲੱਸੀ ਮਿਲ ਜਾਵੇ..
ਰਾਹ ਿਵਚ ਇਕ ਤੰਬੂ ਆਇਆ, ਉਹ ਆਪਣਾ ਰੋਜਾ ਤੋੜਨ ਲਈ ਖਾਣ ਪੀਣ ਦਾ ਸਮਾਨ ਕੱਢ ਰਿਹਾ ਸੀ. ਅਸੀ ਉਸਨੂੰ ਆਪਣੀ ਸਾਰੀ ਗੱਲ ਦੱਸੀ ਤੇ ਕਿਹਾ ਕੇ ਸਾਨੂੰ ਪੁਲਿਸ ਦੇ ਕੋਲ ਛੱਡ ਆਵੇ..
ਉਸ ਵਿਚਾਰੇ ਨੇ ਆਪਣੀ ਰੋਟੀ ਵਿਚੇ ਛੱਡ ਕੇ ਸਾਨੂੰ ਗੱਡੀ ਿਵਚ ਬਿਠਾਇਆ ਤੇ ਲੈ ਤੁਰਿਆ...
ਸੱਤ ਅੱਠ ਕਿਲੋਮੀਟਰ ਬਾਦ ਉਸਨੇ ਸਾਨੂੰ ਪੁਲਿਸ ਥਾਣੇ ਦੇ ਬਾਹਰ ਉਤਾਰ ਦਿੱਤਾ.... ਅਸੀ ਇਸ ਸ਼ਹਿਰ , ਸ਼ਹਿਰ ਦੇ ਲੋਕ ਨੀਗਰੋਆ ਨੂੰ ਵੇਖ ਕੇ ਬਹੁਤ ਖੁਸ਼ ਹੋ ਰਹੇ ਸੀ....
ਇਸ ਥਾਣੇ ਵਿਤ ਬੱਸ ਦੋ ਹੀ ਕਮਰੇ ਹੀ ਸਨ ਤੇ ਦੋ ਪੁਲਿਸ ਵਾਲੇ ਬਾਹਰ ਬੈਠੇ ਸਨ. ਉਹਨਾ ਸਾਡੀ ਤਲਾਸ਼ੀ ਲਈ ਤੇ ਸਾਨੂੰ ਬਾਹਰ ਰੇਤੇ ਤੇ ਬਿਠਾ ਦਿੱਤਾ..

ਥੋੜੇ ਚਿਰ ਬਾਗ ਸਾਨੂੰ ਵੇਖਣ ਲਈ ਉਥੇ ਲੋਕ ਇਕੱਠੇ ਹੋਣੇ ਸ਼ੁਰੂ ਹੋ ਗਏ.. ਕਿਉਕੇ ਸਾਡੀ ਹਾਲਤ ਮੰਗਤਿਆ ਵਾਲੀ ਹੋ ਚੁੱਕੀ ਸੀ... ਸਾਡੇ ਕੱਪੜੇ ਪਾਟੇ ਤੇ ਗੰਦੇ ਹੋਏਪਏ ਸੀ.. ਪੁਲਿਸ ਵਾਲਿਆ ਨੇ ਆਪਣੀ ਆਸ਼ਾ ਵਿਚ ਉਹਨਾ ਨੂੰ ਕੁਛ ਕਿਹਾਂ ਤਾਂ ਉਹ ਆਪਣੇ ਘਰੋ ਬਰੈਡ, ਮਸਰਾਂ ਦੀ ਦਾਲ, ਦੁੱਧ ਤੇ ਲੱਸੀ ਲਿਆ ਕੇ ਸਾਨੂੰ ਦਿੱਤੇ...
ਅਸੀ ਬਹੁਤ ਖੁਸ਼ ਹੋਏ ਕੇ ਰੱਬ ਕੋਲੋ ਜੋ ਅਸੀ ਮੰਗਿਆ ਸੀ , ਸਾਨੂੰ ਉਹੋ ਕੁਛ ਹੀ ਮਿਲਿਆ, ਅਸੀ ਰੱਬ ਅੱਗੇ ਅਰਦਾਸ ਕੀਤੀ ਤੇ ਖਾਣਾ ਖਾਧਾ...
ਖਾਣੇ ਖਾਣ ਤੋ ਬਾਦ ਸਾਨੂੰ ਬਾਹਰ ਰੇਤੇ ਤੇ ਆਰਾਮ ਕਰਨ ਲਈ ਕਿਹਾ ਗਿਆ... ਅਸੀ ਅਜੇ ਵੀ ਸੋਚ ਰਹੇ ਸੀ ਕੇ ਅਸੀ ਖਾਣਾ ਖਾਧਾ ਜਾਂ ਸਾਨੂੰ ਸੁਪਨਾ ਆ ਰਿਹਾ ਵਾ...
ਇਸ ਦੇਸ਼ ਮੁਸਲਮਾਵ ਭਾਵੇ ਗਰੀਬ ਸਨ . ਪਰ ਦਿਲ ਦੇ ਬਹੁਤ ਵੱਡੇ ਤੇ ਪਿਆਰ ਵਾਲੇ ਸਨ. ਅਸੀ ਸਾਰੀ ਰਾਤ ਉਥੇ ਅਰਾਮ ਕੀਤਾ ਤੇ ਅਗਲੀ ਸਵੇਰ ਹੋਰ ਦੋ ਤਿੰਨ ਪੁਲਿਸ ਅਫਸਰ ਆ ਗਏ... ਤੇ ਉਹਨਾ ਨੇ ਬੜੇ ਹੀ ਪਿਆਰ ਨਾਲ ਸਾਡੇ ਬਿਆਨ ਲਏ ਤੇ ਫਿਰ ਸਾਨੂੰ ਇਸ ਥਾਣੇ ਤੋ ਯਵਾਰਾਤ ਦੇਸ਼ ਵਲ ਲੈ ਤੁਰੇ..
ਜਦੋਂ ਅਸੀ ਯਵਾਰਾਤ ਦੀ ਜੇਲ ਦੇ ਵਿਚ ਅੰਦਰ ਅੈਂਟਰ ਹੋਏ ਤਾਂ ਸਾਨੂੰ ਦੋ ਬੰਦੇ ਬਿਲਕੁਲ ਜੀਤਾ ਗੜੀ ਵਾਲਾ ਤੇ ਵੀਰੂ ਮੌਲਾ ਵਰਗੇ ਲੱਗੇ... ਇਹਨੇ ਗੰਜ ਕਢਾਈ ਹੋਈ ਸੀ ਤੇ ਜਦੋ ਇਹ ਸਾਨੂੰ ਵੇਖ ਕੇ ਸਾਜੇ ਵਲ ਭੱਜੇ ਤਾਂ ਸਾਨੂੰ ਯਕੀਨ ਹੋ ਗਿਆ ਕੇ ਇਹ ਸਾਡੇ ਹੀ ਵਿਛੜਿਆ ਸਾਥੀਆਂ ਿਵਚੋ ਦੋ ਸਾਥੀ ਹਨ ॥ ਅਸੀ ਇਕ ਦੂਸਰੇ ਨੂੰ ਮਿਲ ਕੇ ਬਹੁਤ ਖੁਸ਼ ਹੋਏ ਤੇ ਸਾਡੇ ਨਾਲ ਸਤਨਾਮ ਵੀਰ ਨਾ ਵੇਖ ਕੇ ਉਹ ਸਮਝ ਗਏ ਕੇ... ਸਤਨਾਮ ਵੀਰ ਸਾਨੂੰ ਛੱਡ ਕੇ ਚਲਾ ਗਿਆ ਹੈ...
ਸਾਨੂੰ ਜੇਲ ਿਵਚ ਇਕ ਵੱਖ ਕਮਰੇ ਿਵਚ ਬਿਠਾਇਆ ਗਿਆ , ਜਿੱਥੇ ਪਹਿਲਾਂ ਹੀ ਸਸੱਠ ਸੱਤਰ ਪੰਜਾਬੀ ਮੁੰਡੇ ਤੇ ਵੀਹ ਪੱਚੀ ਬੰਗਲਾਦੇਸ਼ੀ ਮੁੰਡੇ ਸਨ..
ਅਸੀ ਹੈਰਾਨ ਸਾ ਕੇ ਸਾਡੇ ਸਾਰੇ ਸਾਥੀ ਠੀਕ ਠਾਕ ਸਨ. ਉਹਨਾ ਸਾਨੂੰ ਵੇਖ ਕੇ ਖੁਸ਼ੀ ਿਵਚ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ.. ਪੁਲਿਸ ਵਾਲਿਆ ਨੇ ਸਾਨੂੰ ਵੱਖ ਕਰ ਦਿੱਤਾ.
ਕਪਰ ਵੀਰੂ ਮੌਲਾ ਸਾਡੇ ਕੋਲ ਪਾਣੀ ਬਹਾਨੇ ਆਇਆ ਤੇ ਦੱਸਣ ਲੱਗਾ ਕੇ ਹੁੱਣ ਇਹਨਾ ਥੋਡੀ ਤਲਾਸ਼ੀ ਲੈਣੀ ਆ ਸੋ ਕਿਸੇ ਬਹਾਨੇ ਸਾਰੇ ਡਾਲਰ ਯੂਰੋ ਮੈਨੂੰ ਫੜਾ ਦਿਉ..
ਸੋ ਦੋ ਵੀਰਾ ਨੇ ਪਿਸ਼ਾਬ ਕਰਨ ਦੇ ਬਹਾਨੇ ਸਾਰੇ ਪੈਸੇ ਵੀਰੂ ਨੂੰ ਫੜਾ ਦਿੱਤੇ....
ਸਾਡੀ ਤਲਾਸ਼ੀ ਲੈਣ ਤੋ ਬਾਦ ਸਾਨੂੰ ਵੀ ਪੰਜਾਬੀ ਮੁੰਡਿਆ ਕੋਲ ਭੇਜ ਦਿੱਤਾ... ਸਾਡੇ ਨਾਲਦੇ ਬਾਕੀ ਅਠਾਈ ਵੀਰ ਵੀ ਸਹੀ ਸਲਾਮਤ ਜੇਲ ਪਹੁੰਚ ਚੁੱਕੇ ਸਨ..
ਜੱਸੀ ਮਜਾਰੀ ਤੇ ਜਸਵੀਰ ਬਲਾਚੌਰ (ਜਿਹੜੇ ਬਾਰਡਰ ਤੋ ਪਾਣੀ ਲੈਣ ਗਏ ਸੀ, ) ਜਦ ਉਹ ਸਾਨੂੰ ਮਿਲੇ ਤਾਂ ਗਲ ਲੱਗ ਕੇ ਰੋਣ ਲੱਗ ਪਏ, ਕਹਿੰਦੇ ਅਸੀ ਸੋਚਿਐ ਤੁਸੀ ਕੋਈ ਨਹੀ ਬਚਿਆ ਹੋਣਾ....
ਹੁਣ ਪੰਜਾਬੀ ਵੀਰਾਂ ਕੋਲ ਇਕ ਮੋਬਾਈਲ ਸੀ॥ ਉਹਨਾ ਸਾਨੂੰ ਦਿੱਤਾ ਕੇ ਆਪਣੇ ਘਰਦਿਆਂ ਨਾਲ ਗਲ ਕਰ ਲਵੋ.... ਅਸੀ ਆਪਣੇ ਘਰੇ ਫੋਨ ਲਾਇਆ ੇ ਰੌਂਦਿਆ ਰੌਂਦਿਆ ਨੇ ਦੱਸਿਆ ਕੇ ਕਿਵੇ ਅਸੀ ਮੌਤ ਦੇ ਮੂੰਹ ਵਿਚੋ ਬਚੇ.. ਉਹ ਕਹਿੰਦੇ ਏਜੰਟ ਤਾਂ ਕਹਿੰਦਾ ਤੁੀ ਸਪੇਨ ਪਹੁੰਚ ਗਏ ਜੇ....
ਅਾਹ ਸੁੱਣ ਕੇ ਨਾਲ ਹੀ ਏੈਂਜੰਟ ਤੇ ਗੁੱਸਾ ਆਇਆ ਤੇ ਨਾਲ ਹੀ ਉਹਨੂੰ ਫੋਨ ਮਿਲਾਇਆ ਤੇ ਗਾਲਾਂ ਕੱਡੀਆਂ.. ਸਾਰੇ ਏਜੰਟ ਸਾਡੇ ਕੋਲੋ ਮਾਫੀ ਮੰਗੀ ਜਾਣ.. ਅਸੀ ਕਿਹਾ ਥਾਡੇ ਨਾਲ ਤਾਂ ਆਣ ਕੇ ਹੀ ਨਿੱਬੜਾਗੇ....
ਹੁਣ ਅਸੀ ਯਵਾਰਾਤ ਦੀ ਜੇਲ ਿਵਚ ਰਹਿਣਾ ਸੁਰੂ ਕਰ ਦਿੱਤਾ, ਇਥੇ ਰੋਟੀ ਪਾਣੀ ਵੀ ਹਿਸਾਬ ਦਾ ਹੀ ਮਿਲਦਾ ਹੀ... ਕਿਉਕੇ ਇਹ ਦੇਸ਼ ਬਹੁਤ ਜਿਆਦਾ ਗਰੀਬ ਸੀ ਕਈ ਵਾਰ ਅਸੀ ਆਪਣੇ ਪੈਸਿਆ ਦਾ ਵੀ ਖਾਣ ਪੀਣ ਨੂੰ ਲਿਆਉਦੇ ਸੀ... ਤੇ ਪਾਣੀ ਵੀ ਸੀਮਤ ਹੀ ਹੁੰਦਾ ਸੀ ਪੀਣ ਲਈ..
ਪਰ ਏਥੋ ਦੇ ਲੋਕਾਂ ਦੇ ਦਿਲ ਬਹਿੁਤ ਵੱਡੇ ਸੀ ਬਹੁਤ ਪਿਆਰ ਕਰਦੇ ਸੀ...
ਅਸੀ ਕਈ ਵਾਰ ਇਹਨਾ ਦੇ ਘਰ ਹੀ ਨਹਾਉਣ ਜਾਂ ਕੱਪੜੇ ਧੌਣ ਚਲ ਜਾਦੇਂ ਸੀ.. ਇਹ ਲੋਕ ਕਦੇ ਗੁੱਸੇ ਨਹੀ ਸੀ ਹੁੰਦੇ, ਸਗੋ ਉਲਟਾ ਖੁਸ਼ ਹੁੰਦੇ ਸੀ ਕੇ ਸਾਡੇ ਘਰੇ ਕੋਈ ਆਇਆ...
ਬਾਜਾਰ ਿਵਚ ਇੱਥੇ ਕਦੀ ਕੋਈ ਸਬਜੀ ਨਹੀ ਸੀ ਵੇਖੀ. ਕਦੇ ਕਦੇ ਸੁੱਕੇ ਕੱਦੂ ਜਾਂ ਗਾਜਰਾਂ ਵੇਖੀਆ ਸੀ. ਇਹੋ ਜਿਹੀਆ ਸਬਜੀਆ ਤਾਂ ਪੰਜਾਬ ਿਵਚ ਲੋਕ ਕੂੜੇ ਵਿਚ ਸੁੱਟ ਦਿੰਦੇ ਸੀ. ਪਰ ਇਥੋ ਦੇ ਲੋਕ ਖਰੀਦ ਦੇ ਤੇ ਖਾਦੇਂ ਸੀ.. ਰੇਤਾ ਹੋਣ ਕਰਕੇ ਇਥੇ ਕੁਛ ਨਹੀ ਸੀ ਹੁੰਦਾ.. ਸਾਰਾ ਸਮਾਨ ਸਪੇਨ ਵਰਗੇ ਦੇਸ਼ਾ ਤੋ ਹੀ ਆਉਦਾ ਸੀ..
ਸਾਡੀ ਜੇਲ ਵਿਚ ਤਿੰਨ ਟਾਈਮ ਹਾਜਰੀ ਲੱਗਦੀ ਸੀ.. ਕਈ ਵਾਰ ਨੂੰ ਰਾਤ ਨੂੰ ਹਾਜਰੀ ਲੱਗਦੀ... ਕਿਉਕੇ ਕਈ ਵਾਰੀ ਕਈ

ਬੰਗਲਾਦੇਸ਼ੀ ਰਾਤ ਨੂੰ ਵੀ ਲੋਕਾ ਘਰੋ ਰੋਟੀ ਪਾਣੀ ਮੰਗਣ ਚਲ ਜਾਦੇਂ ਸੀ..
ਅਸੀ ਦਿਨ ਵੇਲੇ ਕਮਿਸ਼ਨਰ ਦੇ ਘਰ ਕੰਮ ਕਰਨ ਵੀ ਜਾਦੇਂ ਹੁੰਦੇ ਸੀ. ਲੀਰਾਂ ਝਾੜੂ ਫੇਰਨਾ... ਕਮਿਸ਼ਨਰ ਦੀਆ ਚਾਰ ਕੁੜੀਆ ਤੇ ਚਾਰ ਮੁੰਡੇ ਸੀ.. ਕਮਿਸ਼ਨਰ ਨੇ ਬੱਕਰੀਆ ਰੱਖੀਆ ਹੋਈਆ ਸੀ. ਕਮਾਲ ਦੀ ਗੱਲ ਇਹ ਸੀ ਕੇ ਰੇਤ ਿਵਚ ਪੱਠੇ ਨਾ ਹੋਣ ਕਰਕੇ ਬੱਕਰੀਆ ਨੂੰ ਗੱਤੇ ਦੇ ਛੋਟੇ ਛੋਟੇ ਟੁੱਕੜੇ ਖਾਣ ਲਈ ਮਿਲਦੇ ਸੀ ਤੇ ਉਹ ਗੱਤਾ ਖਾਹ ਕੇ ਵੀ ਇਹ ਬੱਕਰੀਆ ਦੁੱਧ ਦਿੰਦੀਆ ਸੀ....
ਕਮਿਸ਼ਨਰ ਦੀ ਵਾਹੁਟੀ ਨੂੰ ਸਾਰੇ ਅੰਮਾਂ ਕਹਿੰਦੇ ਸੀ....
ਅਸੀ ਰੋਜ ਜੇਲ ਿਵਚ ਪੰਜਾਂ ਬਾਣੀਆ ਦਾ ਪਾਠ ਕਰਦੇ ਸੀ. ਤਾਂ ਜੋ ਸਾਡੇ ਤੇ ਰੱਬ ਦਾ ਮਿਹਰ ਭਰਿਆ ਹੱਥ ਰਹੇ.
ਉਹ ਪੁਲਿਸ ਕਈ ਵਾਰ ਬਹੁਤ ਸਾਰੇ ਨੀਗਰੋ ਫੜ ਕੇ ਲਿਆਉਦੀ, ਜੋ ਸਪੇਨ ਜਾਣ ਦੀ ਟਰਾਈ ਕਰਦੇ ਸੀ... ਕਈ ਕੈਦੀ ਕਮਰਿਆ ਿਵਚ ਤੇ ਕਈ ਤੰਬੂਆ ਿਵਚ ਰਹਿੰਦੇ ਸੀ...
ਹੁਣ ਸਾਨੂੰ ਇਸ ਜੇਲ ਿਵਚ ਰਹਿੰਦੀਆ ਦੋ ਮਹੀਨੇ ਹੋ ਜੇ ਲੱਗੇ ਸੀ. ਕਦੇ ਕਹਿੰਦੇ ਤਹਾਨੂੰ ਇੰਡੀਆ ਭੇਜ ਦੇਣਾ ਕਦੇ ਕਹਿੰਦੇ ਜੇ ਵਿਚ ਹੀ ਰਹੋਗੇ.. ਪਰ ਸਾਡਾ ਸਾਹ ਰੇਤ ੇ ਮਾਰੂਥਲ ਨਾਲੋ ਚੰਗਾ ਸੀ.... ਜੀਣ ਦੀ ਆਸ ਤਾਂ ਬਚੀ ਸੀ ਸਾਡੇ ਕੋਲ...
ਇਸ ਦੇਸ਼ ਵਿਚ ਇੰਡੀਅਮ ਅੰਬੈਸੀ ਵੀ ਨਹੀ ਸੀ.... ਅੰਬੈਸੀ ਲਾਗਲੇ ਦੇਸ਼ ਸ਼ੈਨੇਗਲ" ਦੇਸ਼ ਿਵਚ ਸੀ.. ਪਰ ਉਥੋ ਵਾਲਾ ਅੰਬੈਸੀ ਗਲੇਰਾ ਵੀ ਸਾਡੇ ਏਝਜੰਟਾਂ ਨੇ ਖਰਿਦਿਆ ਹੋਇਆ ਸੀ.... ਉਹ ਸਾਡੀ ਇੰਨਕੁਆਰੀ ਨਹੀ ਹੋਣ ਦੇ ਰਿਹਾ.....
ਕਿਉਕੇ ਸਾਡੇ ਏਜੰਟ ਅਜੇ ਵੀ ਸਾਨੂੰ ਉਥੋ ਜੇਲ ਿਵਚੋ ਕੱਢ ਕੇ ਸਪੇਨ ਭੇਜਣਾ ਚਾਹੁੰਦਾ ਸੀ....
ਥੌੜਾ ਚਿਰ ਬਾਦ ਪੁਲਿਸ ਅਫਸਰ ਸਾਡੇ ਚੰਗੇ ਵਤੀਰੇ ਤੋ ਖੁਸ਼ ਹੋ ਕੇ ਸਾਨੂੰ ਦੋ ਦੋ ਜਣਿਆ ਨੂੰ ਸ਼ਹਿਰ ਜਾਣ ਦੀ ਇਜਾਜਤ ਦੇ ਦਿੱਤੀ.. ਹੁਣ ਸਾਨੂੰ ਜੇਲ ਿਵਚ ਕੋਈ ਰੋਕ ਟੋਕ ਨਹੀ ਸੀ....
ਦਿਨ ਚੱਲੀ ਜਾ ਰਹੇ ਸੀ.. ਪਰ ਇਕ ਦਿਨ ਉਦੋ ਹੜਬਲ ਮੱਚੀ.. ਜਦੋਂ ਬਾਹਰੋ ਮੇਰੇ ਪਿੰਡ ਦਾ ਮੁੰਡਾ ਨਿੱਕੂ ਤੇ ਤੇ ਮਾਮੇ ਦਾ ਮੁੰਡਾ ਦਾ ਇੰਦਰਜੀਤ ਭੱਜੇ ਭੱਜੇ ਸਾਡੇ ਕੋਲ ਆਏ .. ਕਹਿੰਦੇ " ਭਾਜੀ ਅਲੀ ਡੌਂਕਰ ਬਾਹਰ ਸੜਕ ਤੇ ਤੁਰਿਆ ਜਾ ਰਿਹਾ...."
(ਇਹ ਉਹੋ ਅਲੀ ਡੌਂਕਰ ਸੀ ਿਜਹੜਾ ਸਾਨੂੰ ਮੌਤ ਦੇ ਰੇਗਿਸਤਾਨ ਿਵਚ ਛੱਡ ਕੇ ਭੱਜ ਗਿਆ ਸੀ)
ਜਦ ਅਸੀ ਅਲੀ ਡੌਂਕਰ ਨੂੰ ਵੇਖਿਆ ਤਾਂ ਮੈਂ ਬਾਕੀ ਵੀਰਾਂ ਨੂੰ ਕਿਹਾ....
"" ਅਲੀ ਡੌਂਕਰ ਦੇ ਕਾਰਨ ਸਾਡੇ ਸਤਨਾਮ ਵੀਰ ਦੀ ਮੌਤ ਹੋਈ, ਚਲੋ ਆਪਾਂ ਸਾਰੇ ਇਕੱਠੇ ਹੋ ਕੇ ਇਸਨੂੰ ਫੜੀਏ"""
ਪਰ ਫਿਰ ਇਕਦਮ ਦਿਮਾਗ ਿਵਚ ਆਇਆ ਕੇ ਇਹ ਡੌਂਕਰ ਦਾ ਆਪਣਾ ਦੇਸ਼ ਹੈ, ਇਹ ਨਾ ਹੋਵੇ ਸਾਡੇ ਤਾ ਪੁੱਠੀ ਪੈ ਜਾਵੇ....
ਕਿਉਕੇ ਜੇਲ ਦੀਆਂ ਕੰਧਾਂ ਵੀ ਛੋਟੀਆ ਸਨ ਤੇ ਅਸੀ ਰਹਿੰਦੇ ਵੀ ਤੰਬੂਆ ਿਵਚ ਸੀ..
ਪਰ ਫਿਰ ਵੀ ਉਸਨੂੰ ਸੁੱਕਾ ਕਿੱਦਾਂ ਛੱਡ ਸਕਦੇ ਸੀ. ਮੇਰੇ ਮਨ ਿਵਚ ਸਤਨਾਮ ਵੀਰ ਦੀ ਮੌਤ ਦੇ ਖਿਆਲ ਆ ਰਹੇ ਸੀ..
ਮੈਂ ਭੱਜ ਕੇ ਜੇਲ ਦੇ ਗੇਟ ਰਾਹੀ ਬਾਹਰ ਗਿਆ ਤੇ ਡੌਂਕਰ ਨੂੰ ਸੜਕ ਤੇ ਤੁਰੇ ਜਾਦੇਂ ਵੇਖਿਆ. ਮੈਂ ਉਸਦੇ ਮਗਰ ਭੱਜਿਆ ਤੇ ਗਲੋ ਫੜ ਕੇ ਕੁੱਟਣ ਲੱਗ ਪਿਆ...
ਮੇਰੇ ਮਗਰ ਪੁਲਿਸ ਵਾਲੇ ਭੱਜੇ.. ਮੈ ਉਸਨੂੰ ਕਿੱਟ ਰਿਹਾ ਸੀ ਤੇ ਚੀਕ ਚੀਕ ਕੇ ਕਹਿ ਰਿਹਾ ਸੀ .. ਇਸੇ ਕਰਕੇ ਅਸੀ ਰੇਗਿਸਤਾਨ ਵਿਚ ਭੁੱਖੇ ਮਰੇ ਤੇ ਏਸੇ ਕਰਕੇ ਸਤਨਾਮ ਵੀਰ ਦੀ ਮੌਤ ਹੋਈ...
ਪੁਲਿਸ ਵਾਲੇ ਛੁਡਾ ਰਹੇ ਸੀ, ਪਰ ਮੈ ਉਸਨੂੰ ਕੁੱਟੀ ਜਾ ਰਿਹਾ ਸੀ..
ਪੁਲਿਸ ਵਾਲਿਆਂ ਨੂੰ ਮੇਰੀ ਭਾਸ਼ਾ ਸਮਝ ਨਾ ਆਈ ਤੇ ਉਹ ਸਾਨੂੰ ਦੋਵਾਂ ਨੂੰ ਫੜ ਕੇ ਜੇਲ ਦੇ ਅੰਦਰ ਲੈ ਗਏ...
ਪੁਲਿਸ ਥਾਣੇ ਦੇ ਅੰਦਰ ਸਾਰੇ ਇਕੱਠੇ ਹੋ ਗਏ ਤੇ ਫਿਰ ਉਹਨਾ ਨੂੰ ਅਰਬੀ ਭਾਸ਼ਾ ਿਵਚ ਦੱਸਿਆ ਕੇ ਇਹ ਅਲੀ ਡੌਂਕਰ ਹੈ, ਜਿਸ ਕਰਕੇ ਸਾਡੇ ਨਾਲ ਆਹ ਸਭ ਕੁਝ ਹੋਇਆ..
ਅਲੀ ਦਾ ਨਾਂ ਸੁਣਦਿਆ ਹੀ ਪੁਲਿਸ ਵਾਲਿਆਂ ਦੀਆ ਅੱਖਾਂ ਚਮਕ ਗਈਆ... ਉਹਨਾ ਅਲੀ ਡੌਂਕਰ ਨੂੰ ਜੇਲ ਦੇ ਛੋਟੇ ਜਹੇ ਕਮਰੇ ਿਵਚ ਬੰਦ ਕਰ ਦਿੱਤਾ..
ਪੁਲਿਸ ਵਾਲਿਆਂ ਮੈਨੂੰ ਸ਼ਾਬਾਸ਼ੀ ਦਿੱਤੀ ਤੇ ਦੱਸਿਆ ਕੇ " ਅਸੀ ਇਸ ਡੌਂਕਰ ਨੂੰ ਕਾਫੀ ਚਿਰ ਤੋ ਲੱਭ ਰਹੇ ਆ, ਸਾਨੂੰ ਇਸਦੀ ਸ਼ਕਲ ਨਹੀ ਸੀ ਪਤਾ, ਤੇ ਇਹ ਵੀ ਨਹੀ ਸੀ ਪਤਾ ਕੇ ਇਹ ਰਹਿ ਕਿੱਥੇ ਰਿਹਾ ਆ?,,

ਅਹਿਮਦ ਨਾਂ ਦੇ ਪੁਲਿਸ ਵਾਲੇ ਨੇ ਵਣਡੇ ਅਫਸਰਾਂ ਨੂੰ ਫੋਨ ਕਰਕੇ ਇਸਦੀ ਜਾਣਕਾਰੀ ਦਿੱਤੀ ਤੇ ਉਹ ਝੱਟ ਗੱਡੀਆ ਭਰ ਕੇ ਸਾਡੇ ਥਾਣੇ ਪਹੁੰਚ ਗਏ... ਉਹਨਾ ਨੇ ਮੈਨੂੰ ਤੇ ਅਲੀ ਡੌਂਕਰ ਨੂੰ ਬਿਠਾ ਕੇ (ਨਾਲ ਇਕ ਬੰਗਲਾ ਦੇਸ਼ੀ ਮੁੰਡਾ ਜੋ ਕੇ ਅਰਬੀ ਅਤੇ ਹਿੰਦੀ ਦੋਵੇ ਜਾਣਦਾ ਸੀ....) ਪੁੱਛ ਗਿੱਛ ਕੀਤੀ ..

ਪਹਿਲਾਂ ਤਾਂ ਅਲੀ ਡੌਂਕਰ ਕਹਿੰਦਾ ਮੈ ਇਸਨੂੰ ਜਾਣਦਾ ਵੀ ਨਹੀ... ਮੈ ਪੁਲਿਸ ਵਾਲਿਆ ਦੇ ਸਾਹਮਣੇ ਇਕ ਰੱਖੀ ਉਸਦੇ ਮੂੰਹ ਤੇ।।।..
ਪੁਲਿਸ ਵਾਲੇ ਮੈਨੂੰ ਗੁੱਸੇ ਹੋਏ ਕੇ ਤੂੰ ਠੰਡਾ ਰਹਿ... ਫਿਰ ਸਾਰੀ ਗੱਲ ਦੱਸੀ ਕੇ ਇਹ ਕਿੱਦਾਂ ਸਾਨੂੰ ਡੰਗਰਾਂ ਵਾਗ ਰੱਖਦਾ ਸੀ, ਕੀ ਕੀ ਇਸਨੇ ਸਾਡੇ ਨਾਲ ਕੀਤਾ, ਇਸ ਕਰਕੇ ਅਸੀ ਪੇਸ਼ਾਬ ਤੱਕ ਪੀਤਾ, ਤੇ ਸਾਡੇ ਸਤਨਾਮ ਵੀਰ ਦੀ ਮੌਤ ਵੀ ਇਸ ਕਰਕੇ ਹੀ ਹੋਈ...
ਪੁਲਿਸ ਵਾਲੇ ਜਦ ਅਲੀ ਨਾਲ ਸਖਤੀ ਨਾਲ ਪੇਸ਼ ਆਏ ਤਾਂ ਅਲੀ ਡੌਂਕਰ ਸਭ ਕੁਛ ਮੰਨ ਗਿਆ... ਤੇ ਆਪਦੇ ਨਾਲਦੇ ਸਾਥੀ ਤਰੂਜੀ ਡੌਂਕਰ ਤੇ ਇਕ ਹੋਰ ਡੌਂਕਰ ਵੀ ਫੜਾ ਦਿੱਤੇ..
ਥੌੜੇ ਚਿਰ ਬਾਦ ਟਰਾਸਲੇਟਰ ਬੰਗਲਾਦੇਸ਼ੀ ਤੇ ਪੁਲਿਸ ਵਾਲੇ ਮੇਰੇ ਕੋਲ ਆਏ ਤੇ ਕਹਿਣ ਲੱਗੇ "ਕੀ... ਤੂੰ ਕੋਰਟ ਿਵਚ ਇਸ ਅਲੀ ਖਿਲਾਫ ਗਵਾਹੀ ਦੇਵੇਗਾ...???""
ਮੈਂ ਕਿਹਾ- ਹਾਂ ਜਰੂਰ ਦੇਵਾਗਾਂ..
ਉਹ ਕਹਿਣ ਲੱਗੇ ਪਰ ਗਵਾਹੀ ਤੇਰੇ ਕੱਲੇ ਦੀ ਨਹੀ ਚੱਲਣੀ ਨਾਲ ਹੋਰ ਵੀ ਚਾਰ ਪੰਜ ਗਵਾਹੀਆ ਚਾਹੀਦੀਆ ਹਨ...
ਵੀਰੂ ਮੌਲਾ, ਧਰਮਿੰਦਰ ਰਾਮਰਾਏਪੁਰ,ਜਿੰਦੀ ਬੋਪਾਰਾਏ, ਇੰਦਰਜੀਤ ਤੇ ਕਾਲਾ ਮਹਿਤ ਪੁਰੀ ਗਵਾਹੀ ਦੇਣ ਲਈ ਤਿਆਰ ਹੋ ਗਏ....
ਇਹ ਸੁਣ ਕੇ ਪੁਲਿਸ ਨੇ ਪਰਚਾ ਦਰਜ ਕਰਕੇ ਅਲੀ ਡੌਂਕਰ ਨੂੰ ਜੇਲ ਭੇਜ ਦਿੱਤਾ ਤੇ ਆਪਣੀ ਕਾਰਵਾਈ ਸ਼ੁਰੂ ਕਰ ਦਿੱਤੀ..
ਚੌਥੇ ਪੰਜਵੇ ਦਿਨ ਸਾਡੀ ਗਵਾਹੀ ਦੀ ਵਾਰੀ ਆਈ .. ਅਸੀ ਠੋਕ ਕੇ ਗਵਾਹੀ ਦਿੱਤੀ ਸਾਰਿਆਂ ਨੇ...
ਜਿਸ ਕਰਕੇ ਕੋਰਟ ਨੇ ਅਲੀ ਡੌਂਕਰ ਨੂੰ ਪੰਦਰਾਂ ਸਾਲ ਜੇਲ ਤੇ ਦੂਸਰੇ ਦੋ ਡੌਂਕਰਾਂ ਨੂੰ ਪੰਜ ਪੰਜ ਸਾਲ ਦੀ ਸਜਾ ਸੁਣਾਈ....
ਮੁਰਤਾਨੀਆ ਦੇਸ਼ ਮੁਸਲਿਮ ਹੋਣ ਕਰਕੇ ਇੱਥੇ ਸਾਡੇ ਵਾਗੂੰ ਅਦਾਲਤਾਂ ਨਹੀ ਬੱਸ ਮਸਜਿਦ ਦੇ ਕਾਜੀ ਹੀ ਸਜਾ ਸੁਣਾਉਦੇਂ ਹਨ.. ਇਹ ਗੱਲ ਜਦੋ ਸਾਡੇ ਬਾਕੀਆ ਸਾਥੀਆਂ ਨੂੰ ਪਤਾ ਲੱਗੀ ਤੇ ਸਾਰੇ ਬਹੁਤ ਖੁਸ਼ ਹੋਏ..
ਹੁਣ ਸਾਡਾ ਜੇਲ ਿਵਚ ਕਾਫੀ ਦਿਲ ਲੱਗ ਗਿਆ ਸੀ... ਸਾਨੂੰ ਵੱਡਾ ਤੰਬੂ ਮਿਲ ਗਿਆ ਸੀ ਤੇ ਖਾਣ ਪੀਣ ਦਾ ਵੀ ਗੁਜਾਰਾ ਚੱਲੀ ਜਾਦਾਂ ਸੀ...
ਜਦ ਕਿਸੇ ਹੋਰ ਦੇਸ਼ ਦੇ ਨੀਗਰੋ ਫੜ ਹੁੰਦੇ ਤਾਂ ਉਹ ਪੰਜ ਛੇ ਦਿਨਾ ਵਿਚ ਘਰ ਪਹੁੰਤ ਜਾਦੇਂ, ਕਿਉਕੇ ਉਹਨਾ ਦੇ ਕੋਲ ਉਹਨਾ ਸ਼ਨਾਖਤ ਅਈਡੈਟੀਕਾਰਡ ਹੁੰਦਾ ਸੀ...
ਸਾਡਾ ਪੰਗਾ ਸੀ ਕੇ ਸਾਡੀ ਇੰਨ ਕੁਆਰੀ ਨਹੀ ਸੀ ਹੋ ਰਹੀ...
ਮੁਤਾਨੀਆ ਦੇਸ਼ ਵਿਚ ਹੋਰ ਕੋਈ ਨਸ਼ਾ ਨਹੀ ਸੀ ਪਰ ਸਿਗਰਟ ਇੱਥੇ ਸਾਰੇ ਪੀਦੇਂ ਸੀ.. ਤੇ ਬੁਰਕਾ ਹਰ ਕੋਈ ਇੱਥੇ ਪਾਉਦਾ ਸੀ... ਇਹ ਲੋਕ ਕਦੇ ਕਿਸੇ ਦੀ ਮੌਤ ਤੇ ਰੌਂਦੇ ਨਹੀ ਵੇਖੇ... ਅਸੀ ਇਹਨਾ ਵਿਚ ਕਾਫੀ ਘੁਲਮਿਲ ਗਏ ਸੀ...
ਸਾਨੂੰ ਚਾਰ ਮਹੀਨੇ ਹੋ ਜੇ ਲੱਗੇ ਸੀ ਜੇਲ ਿਵਚ ਰਹਿੰਦਿਆ ... ਸਾਡੇ ਏਜੰਟ ਅਜੇ ਵੀ ਸਾਨੂੰ ਕਹੀ ਜਾਦੇਂ ਸੀ.. ਸਾਡੀ ਡੌਂਕਰਾਂ ਨਾਲ ਗੱਲ ਹੋ ਗਈ ਹੈ.. ਉਹ ਤਹਾਨੂੰ ਸਪੇਨ ਪਹੁੰਚਾ ਦੇਣਗੇ... ਅਸੀ ਕਿਹਾ ਭਰਾ ਸਾਡੇ ਲਾਗੇ ਵਲੈਤ ਦਾ ਨਾ ਨਾਹੀ ਲੈ..
ਪਰ ਜਿੰਨਾ ਅਜੇ ਮੌਤ ਦਾ ਰੇਗਿਸਤਾਨ ਨਹੀ ਸੀ ਵੇਖਿਆ, ਉਹਨਾ ਿਵਚੋ ਦੋ ਮੁੰਡੇ ਜਾਣ ਲਈ ਮੰਨ ਗਏ..
ਇਕ ਦਿਨ ਮੈਂ ਸੁੱਖਾ, ਅਮਨ ਰੁੜਕੀ, ਤੇ ਇੰਦਰਜੀਤ ਕਮਿਸ਼ਨਰ ਦੇ ਕੰਮ ਕਰਨ ਗਏ ਸੀ.. ਜਦੋ ਅਸੀ ਵਾਪਿਸ ਆਏ ਤੇ ਜੇਲ ਿਵਚ ਰੌਲਾ ਪਿਐ ਹੋਇਆ ਸੀ ਕੇ ਦੋ ਮੁੰਡੇ ਭੱਜ ਗਏ ਆ...
ਉਹ ਸੀ ਵੀਰੂ ਮੌਲਾ ਤੇ ਬੰਤ ਰੁੜਕਾ...!

ਚਲਦਾ ਜੀ ਬਾਕੀ ਕਲ ਨੂੰ....

# PART – 16

ਸੋ ਦੋ ਬੰਦੇ ਭੱਜ ਗਏ ਸੀ... ਪੁਲਿਸ ਲੱਭ ਰਹੀ ਸੀ ਉਹਨਾਂ ਨੂੰ...
ਮੈਂ ਪਹਿਲੀ ਵਾਰ ਕਮਿਸ਼ਨਰ ਦੇ ਘਰ ਜਾਣਾ ਸੀ..ਕੰਮ ਕਰਨ ।।ਸੋ ਉਹਨਾ ਨੂੰ ਮੇਰੇ ਤੇ ਸ਼ੱਕ ਹੋ ਗਈ ਤੇ ਪੁੱਛਗਿੱਛ ਕਰਨ ਲੱਗੇ..
ਸੁੱਖੇ ਨੂੰ ਤਾਂ ਛੱਡ ਦਿੱਤਾ ਪਰ ਮੈਨੂੰ ਤੇ ਅਮਨ ਰੁੜਕੀ ਨੂੰ ਛੋਟੀ ਜਿਹੀ ਜੇਲ ਿਵਚ ਬੰਦ ਕਰ ਦਿੱਤਾ... ਅਮਨ ਬੰਤ ਦਾ ਦੋਸਤ ਸੀ, ਪਰ ਸਾਨੂੰ ਸੱਚੀ ਨਹੀ ਸੀ ਪਤਾ ਕੇ ਉਹ ਕਿੱਥੇ ਗਏ ਸੋ ਅਸੀ ਦੱਸਦੇ ਵੀ ਕੀ!!!!!!

ਹੁਣ ਅਹਿਮਦ ਤੇ ਫਰੂਈ ਸਾਨੂੰ ਜੇਲ ਿਵਚੋ ਬਾਹਰ ਕੱਢ ਕੇ ਰੇਤ ਦੇ ਮਾਰੂਥਲ ਿਵਚੋ ਬਾਹਰ ਕੱਢ ਕੇ ਲੈ ਗਏ... ਤੇ ਗਾਲਾਂ ਕੱਢਣ ਲੱਗੇ ਅਸੀ ਕਾਫ਼ੀ ਘਬਰਾਏ ਹੋਏ ਸੀ... ਕਿਉਕੇ ਸਾਨੂੰ ਇੰਨਾ ਕਿਸੇ ਬੰਦੇ ਤੋ ਡਰ ਨਹੀ ਸੀ ਲਗਦਾ ਜਿੰਨਾ ਰੇਤ ਦੇ ਮਾਰੂਥਲ ਿਵਚੋ ਲਗਦਾ ਸੀ..
ਥੋੜੀ ਦੂਰ ਜਾ ਕੇ ਉਹਨਾ ਗੱਡੀ ਰੋਕ ਦਿੱਤੀ ਤੇ ਸਾਨੂੰ ਗੱਡੀ ਿਵਚੋ ਉਤਾਰ ਕੇ ਪੁੱਛਿਆ ਕੇ ਦੱਸੋ ਮੁੰਡੇ ਕਿੱਥੇ ਗਏ....?????
ਅਸੀ ਨਾਹ ਿਵਚ ਸਿਰ ਹਿਲਾਏ..
ਉਹਨਾ ਸਾਨੂੰ ਥੱਪੜਾ, ਮੁੱਕੀਆ, ਲੱਤਾਂ ਨਾਲ ਕੁੱਟਣਾ ਸ਼ੁਰੂ ਕਰ ਦਿੱਤਾ... ਅਸੀ ਰੋਣ ਲਗ ਪਏ.. ਸਾਨੂੰ ਦੋਵਾਂ ਨੂੰ ਨਹੀ ਸੀ ਪਤਾ ਕੇ ਸਾਡੇ ਨਾਲ ਕੀ ਹੋਣ ਵਾਲਾ ਹੈ.... ਅਮਨ ਸਤਾਰਾ ਅਠਾਰਾਂ ਸਾਲ ਦਾ ਹੋਣ ਕਰਕੇ ਜਿਆਦਾ ਘਬਰਾਇਆ ਹੋਇਆ ਸੀ......
ਫਿਰ ਫਰੂਈ ਨੇ ਆਪਣਾ ਪਿਸਤੌਲ ਕੱਢਿਆ ਤੇ ਦੁਬਾਰਾ ਪੁਛਿਆ ਕੇ ਦੱਸੋ ਕਿੱਥੇ ਆ ਮੁੰਡੇ ??? ਨਹੀ ਤਾਂ ਅਸੀ ਗੋਲੀ ਮਾਰ ਦੇਣੀ ਆ...
ਅਮਨ ਮੈਨੂੰ ਕਹਿੰਦਾ ਭਾਜੀ ਮੈਨੂੰ ਪਤਾ ਉਹ ਕਿੱਥੇ ਗਏ... ਬੰਤ ਤੇ ਵੀਰੂ ਮੁਹੰਮਦ ਨਾ ਦੇ ਪੁਲਿਸ ਵਾਲੇ ਨਾਲ ਗਏ ਆ...
ਮੈ ਕਿਹਾ ਅਮਨ ਚੁੱਪ ਕਰ ਇਹਨਾ ਨੂੰ ਨਹੀ ਦੱਸਣਾ....
ਪੁਲਿਸ ਵਾਲਿਆ ਨੂੰ ਸਾਡੀ ਭਾਸ਼ਾ ਸਮਝ ਨਹੀ ਸੀ ਲੱਗ ਰਹੀ.......
ਪੁਲਿਸ ਵਾਲੇ ਨੇ ਪਿਸਤੋਲ ਸਾਡੇ ਵੱਲ ਕਰਕੇ ਗਿਣਤੀ ਸ਼ੁਰੂ ਕਰ ਦਿੱਤੀ... ਮੈਂ ਅਮਨ ਨੂੰ ਕਿਹਾ ਭੱਜ ਚੱਲੀਏ...

ਅਮਨ ਕਹਿੰਦਾ- ਭਾਜੀ ਰੇਤ ਿਵਚ ਭੱਜ ਕੇ ਜਾਵਾਗੇਂ ਕਿੱਥੇ????
ਪੁਲਿਸ ਵਾਲੇ ਅ◌ਾਿਪਸ ਿਵਚ ਗੱਲਾ ਕਰ ਰਹੇ ਸੀ . ਮੈਂ ਤੇ ਅਮਨ ਘਬਰਾਏ ਹੋਏ ਜੁੱਤੀਆਂ ਲ੍ਹਾਹ ਕੇ ਮੁਰਤਾਨੀਆ ਦੇਸ਼ ਵੱਲ ਭੱਜ ਉਠੇ.. ਦੋ ਤਿੰਨ ਸੋ ਗਜ ਹੀ ਭੱ◌ੇਜੇ ਤੇ ਰੇਤਾ ਹੋਣ ਕਰਕੇ ਮੈਂ ਡਿੱਗ ਪਿਆ...ਫਰੂਈ ਨੇ ਮੈਨੂੰ ਡਿੱਗੇ ਨੂੰ ਹੀ ਲੱਤਾਂ ਨਾਲ ਕੁੱਟਣਾ ਸ਼ੁਰੂ ਕਰ ਦਿੱਤਾ.... ਅਹਿਮਦ ਨੇ ਮੈਨੂੰ ਉਠਾਇਆ ਤੇ ਆਪਣੇ ਕਲਾਵੇ ਿਵਚ ਲੈ ਕੇ ਕਹਿੰਦਾ-----
""" ਬਾਕੀ ਬੰਦਿਆਂ ਨੂੰ ਨਾ ਦੱਿਸਉ ਕੇ ਅਸੀ ਤੁਹਾਡੇ ਨਾਲ ਆਹ ਸਲੂਕ ਕੀਤਾ ਆ.. ਅਸੀ ਤੁਹਾਡੀ ਰਿਪੋਰਟ ਇੰਡੀਅਨ ਅੰਬੈਸੀ ਨੂੰ ਭੇਜੀ ਆ.. ਹੁਣ ਜੇ ਕੋਈ ਵੀ ਬੰਦਾ ਗਾਈਬ ਹੁੰਦਾ ਆ ਤਾਂ ਸਾਨੂੰ ਜਵਾਬ ਦੇਣੀ ਪੈਣਾ ਆ, ਇਸ ਲਈ ਅਸੀ ਤੁਹਾਡੇ ਨਾਲ ਸਖਤੀ ਕਰ ਰਹੇ ਸੀ. ਹੁਣ ਅੰਬੈਸੀ ਵਾਲਿਆ ਤੁਹਾਡੇ ਕੋਲ ਇੰਨਕੁਆਰੀ ਕਰਨ ਤੇ ਫਿਰ ਤਹਾਨੂੰ ਵੀਹ ਵੀਹ ਕਰਕੇ ਵਾਪਿਸ ਇੰਡੀਆ ਭੇਜ ਦੇਣਾ"""
ਅਸੀ ਿਜੰਨਾ ਬੰਗਲਾਦੇਸ਼ੀ ਵੀਰਾਂ ਨਾਲ ਜੇਲ ਿਵਚ ਰਹੇ ਸੀ ਉਹਨਾ ਨਾਲ ਵੀ ਸਾਡਾ ਭਰਾਵਾਂ ਵਾਲਾ ਹਿਸਾਬ ਹੋ ਗਿਆ ਸੀ.....
ਵੈਸੇ ਸਾਨੂੰ ਪੁਲਿਸ ਵਾਲਿਆ ਦੀ ਗੱਲ ਤੇ ਜਿਆਦਾ ਯਕੀਨ ਨਹੀ ਸੀ....... ਕਿਉਕੇ ਉਹ ਸਾਨੂੰ ਪੰਜ ਮਹੀਨਿਆਂ ਤੋ ਇਹੀ ਲਾਰਾ ਲਾ ਰਹੇ ਸਨ....
ਪਰ ਇਸ ਵਾਰ ਸੱਚੀ ਅੰਬੇਸੀ ਤੋ ਬੰਦੇ ਆਏ ਤੇ ਸਾਡੀ ਪੁੱਛਗਿੱਛ ਕੀਤੀ..... ਤੇ ਪਹਿਲਾ ਬੰਗਲਾਦੇਸ਼ੀ ਮੁੰਡਿਆ ਦੀ ਡਾਕਟਰੀ ਹੋਈ ਤੇ ਉਹਨਾ ਦੀ ਜਾਣ ਦੀ ਪਹਿਲਾ ਵਾਰੀ ਆਈ.... ਹੁਣ ਇਕ ਦਿਨ ਬਾਦ ਸਾਡੇ ਪੰਜ ਮਹੀਨੇ ਦੇ ਬੰਗਲਾਦੇਸ਼ੀ ਭਰਾਵਾਂ ਨੇ ਸਾਡੇ ਨਾਲੋ ਿਵਛੜ ਜਾਣਾ ਸੀ.....
ਅਸੀ ਉਹਨਾ ਨੂੰ ਕਿਹਾ ਕੇ ਯਾਰ ਸਾਨੂੰ ਪੱਕਾ ਆਪਣੇ ਦੇਸ਼ ਪਹੰਚ ਕੇ ਫੋਨ ਕਰਕੇ ਜਰੂਰ ਦੱਸਿਉ... ਕੇ ਤੁਸੀ ਕਿੱਦਾਂ ਤੇ ਸਹੀ ਸਲਾਮਤ ਪਹੁੰਚ ਗਏ ਉ...
ਜਿਹੜੇ ਹਿੰਦੀ ਜਾਣਦੇ ਸੀ, ਉਹਨਾ ਜਵਾਬ ਦਿੱਤਾ ਕੇ "ਹਮ ਬਈਆ ਆਪਕੋ ਬੰਗਲਾਦੇਸ਼ ਕੇ ਏਅਰਪੋਰਟ ਸੇ ਹੀ ਬਤਾਏਗੇਂ"
ਹੁਣ ਬੱ◌ੰਗਲਾਦੇਸ਼ੀ ਵੀਰਾਂ ਨੇ ਬੈਗ ਬੰਨ ਲਏ... ਸਾਡੇ ਰੋਣ ਨਿਕਲ ਰਹੇ ਸੀ. ਇੱਦਾਂ ਲੱਗ ਰਿਹਾ ਸੀ ਜਿੱਦਾਂ ਕਿਸੇ ਨੇ ਸਰੀਰ ਿਵਚੋ ਜਾਨ ਕੱਢ ਲਈ ਹੋਵੇ.. ਕਿਉਕੇ ਸਾਡਾ ਉਹਨਾ ਨਾਲ ਪਿਆਰ ਬਹੁਤ ਸੀ ਤੇ ਬਹੁਤ ਵਾਰੀ ਕੱਠੇ ਭੰਗੜੇ ਪਾਉਦੇਂ ਤੇ ਜਸ਼ਨ ਮਨਾਉਦੇ ਹੁੰਦੇ ਸੀ... ਸੋ ਬਹੁਤ ਪਿਆਰ ਸੀ ਇਹਨਾ ਭਰਾਵਾਂ ਨਾਲ...
ਬੰਗਲਾਦੇਸ਼ੀ ਵੀਰਾਂ ਨੂੰ ਲੈਣ ਤਿੰਨ ਗੱਡੀਆ ਆਈਆ... ਸਾਡੇ ਿਵਚੋ ਬਾਹਰ ਉਹਨਾ ਨੂੰ ਕੋਈ ਚੜਾਉਣ ਵੀ ਨਹੀ ਗਿਆ ਿਕਉਕੇ ਕਹਿੰਦੇ ਸੀ ਵਿਛੋੜਾ ਸਹਿਣ ਨਹੀ ਹੋਣੈ ਸਾਡੇ ਕੋਲੋ...
ਮੁਰਤਾਨੀਆਂ ਸ਼ਹਿਰ ਦੇ ਲੋਕ ਵੀ ਉਹਨਾ ਨੂੰ ਚੜਾਉਣ ਆਏ ਸੀ... ਕਿਸੇ ਨੇ ਬਿਸਕੁਟ, ਕਿਸੇ ਨੇ ਦੁੱਧ ਦੇ ਪੈਕਟ ਤੇ ਕਿਸੇ ਨੇ ਮੂੰਗਫਲੀ ਖਾਣ ਲਈ ਦਿੱਤੀ ਉਹਨਾ ਨੂੰ... ਇਹ ਛੋਟੀਆ ਦਿੱਤੀਆ ਭੇਟਾਵਾਂ ਿਵਚ ਕਿੰਨਾ ਪਿਆਰ ਸੀ , ਇਹ ਅਸੀ ਜਾਣਦੇ ਸੀ...
ਜਦ ਉਹਨਾ ਦੀਆ ਗੱਡੀਆਂ ਤੁਰੀਆ ਤਾਂ ਸਾਡਾ ਹਾਲ ਏਦਾਂ ਸੀ ਜਿਵੇ ਕੁੜੀ ਤੋਰ ਰਹੇ ਹੋ◌ੇਈਏ . ਸਭ ਰੋ ਰਹੇ ਸੀ......
ਹੁਣ ਸਾਨੂੰ ਛੇ ਮਹੀਨੇ ਹੋਜੇ ਲੱਗੇ ਸੀ, ਬੰਗਲਾਦੇਸ਼ੀ ਵੀਰਾਂ ਤੋ ਬਾਦ ਸਾਨੂੰ ਜੇਲ ਖਾਲੀ ਜਹੀ ਲੱਗਣ ਲੱਗ ਪਈ...ਅਸੀ ਛੇ ਮਹੀਨੇ ਲਗਾਤਾਰ ਉਥੇ ਮਸਰਾਂ ਦੀ ਦਾਲ ਖਾਧੀ ਪਰ ਕਦੀ ਕਿਸੇ ਨੇ ਨਾਹ ਨਹੀ ਸੀ ਕੀਤੀ... ਸਗੋ ਹਰ ਵਾਰ ਜਿਆਦਾ ਸੁਆਦ ਲੱਗਦੀ ਸੀ...(ਹੁਣ ਵੀ ਜੇ ਕਦੇ ਘਰੇ ਮਸਰਾਂ ਦੀ ਦਾਲ ਖਾਦੇਂ ਆ ਤਾਂ ਸਹਾਰਾ ਦੇਸ਼ , ਰੇਗਿਸਤਾਨ, ਜੇਲ ਦੇ ਸੀਨ ਅੱਖਾ ਅੱਗੇ ਆ ਜਾਦੇਂ...)
ਬੰਗਲਾਦੇਸ਼ੀ ਦੇ ਜਾਣ ਮਗਰੋ ਚਾਰ ਦਿਨਾ ਬਾਦ ਸਾਨੂੰ ਰਾਜੂ ਦਾ ਫੋਨ ਆਇਆ ਕੇ ਅਸੀ ਠੀਰ ਠਾਕ ਪਹੁੰਚ ਚੁੱਕੇ ਆ.. ਇਹ ਸੁਣ ਕੇ ਅਸੀ ਵੀ ਬਹੁਤ ਖੁਸ਼ ਹੋਏ ਤੇ ਸਾਡੀ ਵੀ ਆਸ ਵੱਧ ਗਈ....
ਹੁਣ ਅਸੀ ਸਾਰੇ ਅਰਦਾਸ ਕਰ ਰਹੇ ਸੀ ਕੇ ਬਾਬਾ ਜੀ ਇਕ ਵਾਰ ਇੰਡੀਆ ਪਹੁੰਚਾ ਦਿਉ.... ਪਹਿਲਾਂ ਸਿੱਧਾ ਬੰਗਲਾ ਸਾਹਿਬ ਗੁਰਦਆਰਾ ਜਾਵਾਗੇਂ ਤੇ ਬਾਦ ਿਵਚ ਜਰੂਰ ਹਜੂਰ ਸਾਹਿਬ, ਅਮ੍ਰਿਤਸਰ ਦਰਬਾਰ ਸਾਹਿਬ ਤੇ ਹਜੂਰ ਸਾਹਿਬ ਵੀ ਜਾਵਾਗੇਂ....

ਹੁਣ ਸਾਡੀ ਵੀ ਇੰਨ ਕੁਆਰੀ ਦਾ ਟਾਇਮ ਹੋ ਗਿਆ... ਸਾਰਿਆ ਦੀ ਹੋ ਗਈ ਪਰ ਸਾਡੀ ਅੱਠ ਜਣਿਆ ਦੀ ਰਹਿ ਗਈ.. ਕਿਉਕੇ ਲੇਟ ਆਏ ਸੀ ਤਾਂ ਕਰਕੇ ਸਾਡੇ ਫਾਰਮ ਨਹੀ ਸੀ ਭਰੇ.. ਹੁਣ ਅਸੀ ਡਰਨ ਲੱਗੇ ਕੇ ਇੱਥੇ ਨਾ ਰਹਿ ਜਾਈਏ ਤੇ ਹੋਰ ਨਾਮ ਜਪਣਾ ਸ਼ੁਰੂ ਕਰ ਦਿੱਤਾ....

ਤੇ ਰੱਬ ਦੀ ਕਿਰਪਾ ਨਾਲ ਸਾਡੀ ਵੀ ਗੱਲ ਨਾਲ ਹੀ ਬਣ ਗਈ....
ਉਹਨੀ ਖੁਸ਼ੀ ਸਾਨੂੰ ਬਾਹਰ ਆਉਣ ਦੀ ਨਹੀ ਸੀ, ਜਿੰਨੀ ਵਾਪਿਸ ਪੰਜਾਬ ਜਾਣ ਦੀ ਸੀ... ਅਸੀ ਸਾਰੇ ਅੱਖਾਂ ਬੰਦ ਕਰ ਕਰ ਰੋਜ ਆਪਣੇ ਪਿੰਡ ਦੀਆ ਗਲੀਆਂ ਤੇ ਆਪਣੇ ਪਰਿਵਾਰ ਨੂੰ ਮਿਲਣ ਦੇ ਖਾਬ ਬੁਣਦੇ ਸੀ....
ਅਾਖਿਰ ਸਾਡੀ ਵੀ ਵਿਦਾਈ ਦਾ ਟਾਇਮ ਆ ਗਿਆ, ਸਾਡੇ ਵਾਰੀ ਸਾਰੇ ਸਾਨੂੰ ਅਲਵਿਦਾ ਕਹਿਣ ਆਏ.. ਸਾਰਿਆਂ ਦੀਆਂ ਅੱਖਾਂ ਿਵਚ ਹੰਝੂ ਸੀ.. ਪਰ ਸਾਨੂੰ ਏਦਾਂ ਲੱਗ ਰਿਹਾ ਸੀ ਜਿਵੇ ਸਾਡੇ ਇੱਥੇ ਕੁਛ ਰਹਿ ਚੱਲਿਆ ਹੋਵੇ....
ਤੇ ਸ਼ਾਇਦ ਉਹ ਉਹਨਾ ਲੋਕਾ ਦਾ ਪਿਆਰ ਸੀ.. ਉਥੋ ਦੇ ਲੋਕਾ ਨੇ ਸਾਨੂੰ ਪਿਛਲੇ ਛੇ ਮਹੀਨਿਆ ਿਵਚ ਪੁੱਤਾ, ਭਰਾਵਾਂ ਵਰਗਾ ਪਿਆਰ ਦਿੱਤਾ..
ਜਦ ਵੀ ਯਵਾਰਾਤ ਸ਼ਹਿਰ ਿਵਚ ਕੋਈ ਵਿਆਹ ਹੁੰਦਾ ਸੀ ਤਾਂ ਅਸੀ ਉਥੇ ਬਿਨ ਬੁਲਾਇਆ ਜਰੂਰ ਪਹੁੰਚਦੇ ਸੀ... ਤੇ ਡੈੱਕ ਲਾ ਕੇ ਸਭ ਤੋ ਪਹਿਲਾ ਭੰਗੜਾ ਅਸੀ ਸ਼ੁਰੂ ਕਰਦੇ ਸੀ.. ਉਸ ਦੇਸ਼ ਵਿਚ ਸਾਨੂੰ ਕੋਈ ਨਾ ਜਾਣਦਾ ਹੋਣ ਕਰਕੇ ਸਾਨੂੰ ਕੋਈ ਸੰਗ ਸ਼ਰਮ ਨਹੀ ਸੀ ਹੁੰਦੀ.. ਉਹ ਲੋਕ ਵੀ ਸਾਡਾ ਭੰਗੜਾ ਵੇਖ ਕੇ ਬਹੁਤ ਖੁਸ਼ ਹੁੰਦੇ ਸੀ.. ਤੇ ਸਾਨੂੰ ਵਿਆਹ ਿਵਚ ਵੇਖ ਕੇ ਉਹਨਾ ਨੂੰ ਚਾਅ ਚੜ ਜਾਦਾਂ ਸੀ. ਕਿਉਕੇ ਉਹਨਾ ਨੂੰ ਪਤਾ ਖਾਣਾ ਤਾਂ ਅਸੀ ਹੈ ਨੀ ਕੁਛ.. ਕਿਉਕੇ ਉਹ ਬਹੁਤਾ ਮੀਟ ਹੀ ਵਰਤਾਉਦੇ ਸੀ ਵਿਆਹਾ ਵਿਚ..
ਇਹਨਾਂ ਯਾਦਾਂ ਿਵਚ ਡੁੱਬੇ ਅਸੀ ਪਹੁੰਚ ਗਏ ਨੌਕਸ਼ਾਟ ਏਅਰ ਪੋਰਟ... ਜਿਹੜੇ ਪੁਲਿਸ ਵਾਲੇ ਸਾਨੂੰ ਚੜਾਉਣ ਆਏ.. ਉਹ ਵੀ ਸਾਨੂੰ ਭਰਾ ਸਮਝ ਕੇ ਬਾਰ ਬਾਰ ਸਾਡੇ ਹੱਥ ਚੁੰਮ ਰਹੇ ਸੀ.. ਉਹਨਾ ਨੂੰ ਭਿੱਜੀਆਂ ਅੱਖਾਂ ਨਾਲ ਅਲਵਿਦਾ ਕਹਿੰਦਾ ਹੋਇਆ ਸਾਡਾ ਜਹਾਜ ਉਡ ਪਿਆ.॥
ਤਕਰੀਬਨ ਛੇ ਮਹੀਨੇ ਬਾਦ ਸਾਡਾ ਜਹਾਜ ਉਸ ਧਰਤੀ ਤੇ ਲੈਂਡ ਕਰ ਰਿਹਾ ਸੀ... ਜਿਸ ਉਤੇ ਸਾਡੇ ਮਾਂ ਪਿਉ ਭੈਣ ਭਰਾ ਤੇ ਬਾਕੀ ਪਹਿਵਾਰ ਵੱਸਦੇ ਸੀ...ਜਹਾਜ ਿਵਚੋ ਉਤਰਨ ਤੋ ਬਾਦ ਜਦ ਆਪਣਾ ਦੇਸ਼ ਵੇਖਿਆ ਤਾਂ ਅੱਖਾਂ ਖੁਸ਼ੀ ਨਾਲ ਭਿੱਜੀਆਂ ਹੋਈਆ ਸੀ.... ਕੁਛ ਦੋਸਤਾਂ ਨਾਲ ਮੇਰਾ ਫੋਨ ਤੇ ਰਾਬਤਾ ਸੀ. ਉਹ ਸਾਨੂੰ ਲੈਣ ਆਏ ਸੀ.. ਜਦ ਉਹਨਾ ਨੂੰ ਵੇਖਿਆ ਤਾ ਕੁਛ ਕੁ ਟਾਇਮ ਲਈ ਤਾਂ ਯਕੀਨ ਹੀ ਨਾ ਆਵੇ..... ਕੇ ਅਸੀ ਸਹੀ ਸਲਾਮਤ ਵਾਪਿਸ ਆਪਣੀ ਧਰਤੀ ਤੇ ਪਹੁੰਚ ਗਏ ਹਾਂ...
ਮੈਨੂੰ ਅਾਪਣੇ ਦੋਸਤ ਸਤਨਾਮ ਵੀਰ ਦੀ ਯਾਦ ਆਉਣ ਲੱਗੀ, ਜਿਸਨੂੰ ਅਸੀ ਸਹਾਰਾ ਦੇਸ਼ ਦੀ ਗੋਦ ਿਵਚ ਛੱਡ ਆਏ ਸੀ... ਕਾਸ਼ ਉਹ ਸਾਡੇ ਨਾਲ ਹੁੰਦਾ ਤਾਂ ਸ਼ਾਇਦ ਖੁਸ਼ੀ ਦੁੱਗਣੀ ਹੁੰਦੀ... " ਉਹ ਆਪਣੇ ਮਾਂ ਬਾਪ ਦੀ ਗੋਦ ਦਾ ਆਨੰਦ ਮਾਣਦਾ ਤੇ ਉਸਦੇ ਬੱਚੇ ਉਸਦੀ ਗੋਦ ਦਾ""
ਪਰ ਪਰਮਾਤਮਾ ਨੂੰ ਹੋਰ ਕੁਝ ਮਨਜੂਰ ਸੀ...ਸੱਚੇ ਪਾਤਸ਼ਾਹ ਦੀ ਮਿਹਰ ਨਾਲ ਸਾਨੂੰ ਦੂਸਰਾ ਜਨਮ ਮਿਲਿਆ ਸੀ... ਪਰ ਸਤਨਾਮ ਵੀਰ ਸਾਡੇ ਕੋਲੋ ਖੋਹ ਲਿਆ ਸੀ..
ਮਰਤਾ ਨਹੀ ਹੈ ਕੋਈ ਕਿਸੀ ਸੇ ਜੁਦਾ ਹੋਕਰ
ਕੰਬਖਤ ਵਕਤ ਸਭ ਕੋ ਜੀਣਾ ਸਿਖਾ ਦੇਤਾ ਹੈ।
ਮੈਂ ਅਾਪਣੇ ਸਾਥੀਆਂ ਨਾਲ ਜਿਹੜੇ ਬੰਗਲਾ ਸਾਹਿਬ ਜਾਣਾ ਚਾਹੁੰਦੇ ਸੀ... ਉਹਨਾ ਨਾਲ ਗੁਰਦੁਆਰਾ ਸਾਹਿਬ ਜਾ ਕੇ ਮੱਥਾ ਟੇਕਿਆ.....
ਹੈਰਾਨੀ ਦੀ ਗੱਲ ਇਹ ਰਹੀ ਕੇ ਕੁਛ ਕ ਵੀਰ ਦਿੱਲੀ ਆਉਦਿਆ ਹੀ ਬਦਲ ਗਏ ਤੇ ਗੁਰਦੁਆਰਾ ਸਾਹਿਬ ਜਾਣ ਦੀ ਥਾਂ ਤੇ ਨਾਈ ਦੀ ਦੁਕਾਨ ਤੇ ਜਾਣਾ ਸਹੀ ਸਮਝਿਆ.. ਖੈਰ ਦਿੱਲੀ ਦੀ ਰੀਤ ਅਨੁਸਾਰ ਉਹ ਵੀ ਰੱਬ ਨਾਲ ਕੀਤੇ ਵਾਆਦਿਆ ਤੋ ਮੁਕਰ ਗਏ ਸੀ....
ਅਸੀ ਬੰਗਲਾ ਸਾਹਿਬ ਗੁਰਦੁਆਰੇ ਜਾ ਕੇ ਮੋਰਾਕੋ ਦੇ ਬਾਰਡਰ ਤੇ ਹੋਏ ਸਾਡੇ ਦੂਸਰੇ ਜਨਮ ਦਾ ਸ਼ੁਕਰਾਨਾ ਕੀਤਾ
ਤੁਸੀ ਸਾਰੇ ਪੜਨ ਵਾਲੇ ਵੀਰ ਸਭ ਵੱਖਰਾ ਵੱਖਰਾ ਸੋਚਦੇ ਹੋਣੇ....
ਕੇ ਅਸੀ ਬਹੁਤ ਦੁੱਖ ਕੱਟੇ...
ਭਰ ਕੇ ਗਏ ਸੀ , ਖਾਲੀ ਹੋ ਕੇ ਆ ਗਏ..
ਕਮਾਉਣ ਗਏ ਸੀ, ਪਰ ਜਿਹੜੇ ਹੈਗੇ ਉਹ ਵੀ ਗਵਾ ਕੇ ਆ ਗਏ..
ਪਰ ਮੈਂ ਤਹਾਨੂੰ ਇਕ ਗੱਲ ਦੱਸਣਾ ਚਾਹੁੰਦਾ ਅਸੀ ਉਜੜ ਕੇ ਨਹੀ.... ਸਗੋਂ ਕੁਝ ਬਣ ਕੇ ਵਾਪਿਸ ਮੁੜੇ..
ਅਸੀ ਗਵਾ ਕੇ ਨਹੀ ਬਹੁਤ ਕੁਝ ਕਮਾ ਕੇ ਵਾਪਿਸ ਮੁੜੇ.. ਅਸੀ ਸਿੱਖੀ ਕਮਾ ਕੇ, ਇੰਸਾਨੀਅਤ, ਹਿੰਮਤ, ਹੋਸਲਾਂ ਤੇ ਸੱਚ ਕਮਾ ਕੇ ਮੁੜੇ ਸੀ..
ਸਾਨੂੰ ਵਾਹਿਗੁਰੂ ਦੀ ਓਟ ਦੀ ਕਮਾਈ ਮਿਲੀ...

ਅਸੀ ਇਸ ਛੇ ਮਹੀਨਿਆ ਵਿਚ ਬਹੁਤ ਕੁਝ ਪੱਲੇ ਬੰਨ ਕੇ ਮੁੜੇ....
ਤੇ ਰੱਬ ਅੱਗੇ ਅਰਦਾਸ ਕਰਦੇ ਤੇ ਸੱਚੇ ਪਾਤਸ਼ਾਹ ਇਸਨੂੰ ਸਾਂਭਣ ਦਾ ਬਲ ਬਖਸ਼ੀ....
(ਇੱਥੇ ਹੀ ਚਰਨਜੀਤ ਸਿੰਘ ਦੇ ਸਪੇਨ ਦੇ ਸਫਰ ਦੀ ਕਹਾਣੀ ਦਾ ਅੰਤ ਹੁੰਦਾ ਹੈ... ਬੱਸ ਇਕ ਲਾਸਟ ਭਾਗ ਕਲ ਨੂੰ ਪਾਇਆ ਜਾਵੇਗਾ... ਸਤਨਾਮ ਵੀਰ ਦੇ ਪਰਿਵਾਰ ਬਾਰੇ....
ਜਿਸ ਵੀ ਵੀਰ ਨੇ ਆਪਣਾ ਟਾਇਮ ਕੱਢ ਕੇ ਇਸ ਕਹਾਣੀ ਨੂੰ ਪੜਿਆ... ਅਸੀ ਉਹਨਾ ਦੇ ਬਹੁਤ ਬਹੁਤ ਧੰਨਵਾਦੀ ਹਾ .
ਅ ਾਸ ਕਰਦਾ ਹੈ ਕੇ ਤਹਾਨੂੰ ਜਰੂਰ ਕੁਝ ਸਿੱਖਣ ਨੂੰ ਮਿਲਿਆ ਹੋਵੇਗਾ... ਇਸ ਕਹਾਣੀ ਤੋ,,,,
ਧੰਨਵਾਦ ਸਾਰਿਆ ਦਾ ਰੱਬ ਚੜਦੀ ਕਲਾ ਿਵਚ ਰੱਖੇ.....Upinder Thandi

# PART – 17

ਮੁਰਤਾਨੀਆ ਦੇਸ਼ ਤੋ ਵਾਪਿਸ ਆ ਕੇ ਸਾਡੇ ਲਈ ਸਭ ਤੋ ਔਖਾ ਕੰਮ ਸੀ ਸਤਨਾਮ ਵੀਰ ਦੇ ਪਿੰਡ ਤੇ ਉਸਦੇ ਘਰ ਜਾ ਕੇ ਉਸਦੀ ਮੌਤ ਦੀ ਖਬਰ ਸੁਣਾਉਣਾ..
ਹਿੰਮਤ ਨਹੀ ਸੀ ਪੈ ਰਹੀ, ਪਰ ਖਬਰ ਤਾਂ ਜਰੂਰੀ ਪਹੁੰਚਾਉਣੀ ਪੈਣੀ ਸੀ..ਇਸ ਲਈ ਅਸੀ ਕਿਸੇ ਹੋਰ ਤਰੀਕੇ ਅਸੀ ਉਸਦੀ ਖਬਰ ਉਸਦੇ ਘਰ ਪਹੁੰਚਾ ਦਿੱਤੀ.. ਫਿਰ ਕੁਝ ਸਮੇ ਬਾਦ ਮੈਂ ਉਸਦੇ ਪਿੰਡ ਜਾਣ ਦਾ ਫੈਸਲਾ ਕੀਤਾ..
ਮੇਰੇ ਨਾਲ ਮੇਰੇ ਮਾਮੇ ਦਾ ਮੁੰਡਾ ਇੰਦਰਜੀਤ ਮਹਿਤਪੁਰੀ,ਧਰਮਿੰਦਰ ਰਾਮਰਾਏਪੁਰ, ਜਿੰਦੀ ਬੋਪਾਰਾਏ ਤੇ ਜੱਸੀ ਮਜਾਰੀ ਵੀ ਗਏ...
ਬਲਾਚੌਰ ਦੇ ਨੇੜੇ ਪਿੰਡ ਐਮਾ ਮੁਗਲਾਂ ਪਹੁੰਚ ਕੇ ਕਿਸੇ ਵੀਰ ਤੋ ਸਤਨਾਮ ਵੀਰ ਦਾ ਘਰ ਦਾ ਬੂਹਾ ਖੜਕਾਇਆ... ਦਰਵਾਜਾ ਉਸਦੀ ਮਾਤਾ ਨੇ ਖੋਲਿਆ. ਸਾਨੂੰ ਵੇਖਦਿਆ ਹੀ ਉਸਦੀ ਮਾਤਾ ਰੋਣ ਲੱਗ ਪਈ, ਕਹਿੰਦੀ-" ਮੇਰਾ ਸਤਨਾਮ ਪੁੱਤ ਜਿਉਂਦਾ ਆ ਨਾ....???
ਤੁਸੀ ਮੇਰੇ ਪੁੱਤ ਦੇ ਕੋਲੋ ਆਏ ਹੋ ਨਾ...???
ਮੇਰੇ ਪੁੱਤ ਨੇ ਕੀ ਸੁਨੇਹਾ ਦਿੱਤਾ....???
ਕੀ ਕਹਿੰਦਾ ਸੀ.....??
ਸਾਡੇ ਮਨ ਭਰ ਗਏ ਤੇ ਅਸੀ ਚੁੱਪ ਸੀ, ਪਰ ਸਤਨਾਮ ਵੀਰ ਦੀ ਮਾਤਾ ਸਾਨੂੰ ਪੁੱਛੇ ਬਗੈਰ ਹੀ ਆਪਣੇ ਅ ਾਪ ਸਵਾਲ ਜਵਾਬ ਕਰੀ ਜਾ ਰਹੀ ਸੀ.. ਸ਼ਾਇਦ ਉਹ ਸਾਡੇ ਮੂੰਹ ਤੋ ਸਤਨਾਮ ਵੀਰ ਦੀ ਮੌਤ ਦੀ ਖਬਰ ਸੁਣਨ ਲਈ ਤਿਆਰ ਨਹੀ ਸੀ... ਕਦੇ ਉਹ ਕਹਿੰਦੀ-" ਤੁਸੀ ਕਿਉ ਆ ਗਏ..?? ਸ਼ਾਇਦ ਮੇਰਾ ਪੁੱਤ ਵੀ ਪੱਕਾ ਹੋ ਕੇ ਆਵੇਗਾ....."""
ਅਸੀ ਰੋਣ-ਹਾਕੇ ਹੋ ਗਏ.. ਸਾਡੇ ਚਿਹਰੇ ਵੇਖ ਕੇ ਸਤਨਾਮ ਵੀਰ ਦੀ ਵਹੁਟੀ ਰਸੋਈ ਿਵਚ ਚਾਹ ਬਣਾਉਣ ਚਲੀ ਗਈ.. ਤੇ ਸਤਨਾਮ ਵੀਰ ਦੀ ਮਾਤਾ ਕੋਲ ਉਸਦੀ ਵੱਡੀ ਲੜਕੀ ਅਮਨਦੀਪ ਤੇ ਛੋਟਾ ਮੁੰਡਾ ਢਾਈ ਕੁ ਸਾਲ ਦਾ ਪਰਮਿੰਦਰ ਕੋਲ ਆਣ ਬੈਠੇ...
ਅਖੀਰ ਅਸੀ ਵੱਡਾ ਜਿਹਾ ਜਿਗਰਾ ਕਰ ਕੇ ਕਹਿ ਦਿੱਤਾ ਕੇ " ਮਾਤਾ ਜੀ ਸਤਨਾਮ ਵੀਰ ਪੂਰਾ ਹੋ ਗਿਆ, ਇਹੀ ਸੱਚਾਈ ਆ, ਤੇ ਇਹਨਾ ਹੱਥਾਂ ਨਾਲ ਅਸੀ ਉਸਨੂੰ ਰੇਤ ਦੀ ਬੁੱਕਲ ਵਿੱਚ ਦਬ ਕੇ ਆਏ ਹਾਂ""
ਇਹ ਸੁਣਦਿਆ ਹੀ ਮਾਤਾ ਉਚੀ ਉਚੀ ਧਾਹਾਂ ਮਾਰ ਉਠੀ ਤੇ ਰੋਣ ਲਗ ਪਈ... ਸਤਨਾਮ ਵੀਰ ਦੀ ਲੜਕੀ ਭੱਜ ਕੇ ਆਪਣੀ ਮੰਮੀ ਵੱਲ

ਰਸੋਈ ਨੂੰ ਭੱਜੀ ਤੇ ਜਾ ਕੇ ਰੋਣ ਲੱਗ ਪਈ..... ਸਤਨਾਮ ਵੀਰ ਦੀ ਵਹੁਟੀ ਨੇ ਆਪਣੀ ਬੱਚੀ ਨੂੰ ਪੁੱਛਿਆ- " ਪੁੱਤ ਕੀ ਹੋਇਆ"
ਬੱਚੀ ਅਮਨ ਬੜੇ ਹੀ ਕਰੁਣਾਮਈ ਢੰਗ ਨਾਲ ਰੋਂਦੀ ਹੋਈ ਪੁੱਛ ਰਹੀ ਸੀ.. ਮੰਮੀ ਤੂੰ ਕਹਿੰਦੀ ਸੀ ਕੇ " ਡੈਡੀ ਜਿਉਦੇਂ ਤੇ ਮੇਰੇ ਲਈ ਖਿਡੌਣੇ ਲੈ ਕੇ ਆਉਣਗੇ" ਪਰ ਆਹ ਭਾਈ ਤਾਂ ਮੇਰੇ ਡੈਡੀ ਨੂੰ ਰੇਤੇ ਵਿਚ ਦੱਬ ਕੇ ਆਏ॥.... ਹੁਣ ਡੈਡੀ ਕਿੱਦਾ ਆਉਣਗੇ...???
ਮਾਸੂਮ ਬੱਚੀ ਦਾ ਸਵਾਲ ਸੁਣਦਿਆਂ ਹੀ ਸਾਡੇ ਸਾਰਿਆਂ ਦੀਆ ਧਾਹਾਂ ਨਿਕਲ ਗਈਆਂ... ਮੈਂ ਬੱਚੀ ਅਮਨਦੀਪ ਨੂੰ ਘੁੱਟ ਕੇ ਗਲ ਨਾਲ ਲਾਇਆ ਤੇ ਫਿਰ ਅਸੀ ਉਸਨੂੰ ਖੇਡਣ ਲਈ ਕਿਹਾ..ਫਿਰ ਸਾਰੀਆ ਗੱਲਾ ਕੀਤੀਆ...
ਸਤਨਾਮ ਵੀਰ ਦੀ ਵਹੁਟੀ ਤੇ ਮਾਤਾ ਰੋ ਰੋ ਕੇ ਕਹਿ ਰਹੇ ਸੀ . ਕੇ ਸਾਨੂੰ ਤਾਂ ਯਕੀਨ ਨਹੀ ਆਉਦਾਂ, ਸਾਨੂੰ ਤਾ ਹਾਲੇ ਵੀ ਲਗਦਾ ਕੇ ਉਹ ਸਾਡੇ ਸੁੱਤਿਆ ਪਿਆ ਆ ਜਾਵੇ.. ਸਾਡਾ ਖਿਆਲ ਤਾਂ ਦਿਨ ਰਾਤ ਬੂਹੇ ਵੱਲ ਰਹਿੰਦਾ ਕੇ ਅੱਜ ਵੀ ਉਹ ਬੂਹਾ ਖੜਕਾਵੇ.... ਸਾਨੂੰ ਦਿਨ ਤਿਉਹਾਰ ਉਸਦੀ ਬਹੁਤ ਯਾਦ ਆਉਦੀ.. ਜਦੋ ਲੋਕਾਂ ਦੇ ਬੱਚੇ ਆਪਣੇ ਪਾਪਾ ਨਾਲ ਦਿਵਾਲੀ ਵਾਲੇ ਦਿਨ ਪਟਾਕੇ ਚਲਾਉਦੇਂ ਨੇ... ਤਾਂ ਸਾਡੇ ਮਾਸੂਮ ਬੱਚੇ ਵੀ ਰੋ ਰੋ ਕੇ ਕਹਿੰਦੇ --- " ਹਾਏ ਡੈਡੀ ਸਾਨੂੰ ਪਟਾਕੇ ਲਿਆਦੇ ਆ ਕੇ.... ਮੰਮੀ ਤਾਂ ਸਾਨੂੰ ਕੁਝ ਲਿਆ ਕੇ ਨਹੀ ਦਿੰਦੀ"""" ਡੈਡੀ ਜੀ ਸਾਨੂੰ ਪਟਾਕੇ ਦੇ ਕੇ ਫੇਰ ਚਲੇ ਜਾਇਉ"""""
ਸਤਨਾਮ ਵੀਰ ਦੀਆਂ ਵੱਡੀਆਂ ਭੈਣਾਂ ਬਹੁਤ ਰੋਂਦੀਆਂ ਸਨ. ਕਹਿੰਦੀਆ ਹੁਣ ਸਾਡੇ ਵਿਹੜੇ ਕੋਣ ਆਇਆ ਕਰੂਗਾ....
ਕਿਉਕੇ ਸਤਨਾਮ ਵੀਰ ਦਾ ਵੱਡਾ ਭਰਾ ਸਿੱਧਾ(ਅਬਨੋਰਮਲ) ਸੀ ਤੇ ਉਸਦੇ ਨਾਨਕਿਆ ਵਿਚ ਵੀ ਕੋਈ ਲੜਕਾ ਨਹੀ ਸੀ..
ਸੋ ਸਤਨਾਮ ਹੀ ਸਾਰੀਆਂ ਭੈਣਾਂ ਦਾ ਸਾਝਾ ਭਰਾ ਸੀ..
ਸਤਨਾਮ ਵੀਰ ਦੀਆ ਘਰ ਦੀਆ ਕੰਧਾਂ , ਦਰਖੱਤ ਵੇਖ ਕੇ ਇੰਝ ਮਹਿਸੂਸ ਹੁੰਦਾ ਸੀ. ਜਿਵੇ ਉਹ ਇੰਝ ਸੁਣਨਾ ਚਾਹੁੰਦੇ ਸੀ ਕੇ ਸਤਨਾਮ ਵੀਰ ਜਿਊਦਾ ਆ... ਭਾਵੇ ਉਹ ਸਾਰੀ ਉਮਰ ਘਰ ਨਾ ਆਵੇ....
ਪਰ ਅਸੀ ਇਹ ਕਿਵੇ ਕਹਿ ਦਿੰਦੇ..॥
ਕਹਿੰਦੇ ਹੁੰਦੇ ਗਮ ਵੰਡਾਇਆ ਘਟਦਾ ਹੈ. ਪਰ ਸਾਨੂੰ ਜਾਪ ਰਿਹਾ ਸੀ ਕਿ ਅਸੀ ਸਤਨਾਮ ਵੀਰ ਦੇ ਗਮ ਨੂੰ ਘਟਾ ਨਹੀ ਸੀ ਸਕਦੇ....
ਵਾਪਿਸ ਤੁਰਨ ਵੇਲੇ ਸਾਡਾ ਹਰ ਕਦਮ ਸਾਨੂੰ ਬਹੁਤ ਭਾਰਾ ਭਾਰਾ ਲੱਗ ਰਿਹਾ ਸੀ... ਮੇਰੇ ਦਿਲ ਿਵਚੋ ਹੁਕ ਨਿਕਲ ਰਹੀ ਸੀ.....
ਕਾਸ਼ ਕਿਸੇ ਹੋਰ ਮਾਂ ਦਾ ਪੁੱਤ, ਕਿਸੇ ਹੋਰ ਸੁਹਾਗਣ ਦੇ ਸੁਹਾਗ ਤੇ ਕਿਸੇ ਹੋਰ ਅਮਨਦੀਪ ਦਾ ਪਾਪਾ ਵਤਨੋਂ ਦੂਰ ਅਨਜਾਣੀ ਮਿੱਟੀ ਿਵੱਚ ਦਫਨ ਨਾ ਹੋਵੇ......
ਵਾਹਿਗੁਰੂ...........
ਸਮਾਪਤ